# ਪੁੰਗਰਦੀਆਂ ਪਰੀਤਾਂ



ਬਲਬੀਰ ਸਿੰਘ
'ਟਿਵਾਣਾ'



ਪਰਕਾਸ਼ਕ –

ਬਾਲ ਸੰਸਾਰ ਪਬਲਿਸ਼ਰਜ਼

ਪਟਿਆਲਾ ।

ਹਲੀ ਵੇਰ ੧੦੦੦ (੧੯੫੧) ਕੀਮਤ ੧॥=)

# — ਖ਼ਾਸ ਗਲਤੀਆਂ —

| ਪੰਨਾ | ਸਤਰ | ਗਲਤੀ | ਠੀਕ |
|---|---|---|---|
| ੧੬ | ੬ | ਇਛਾਵਾਂ ਨੀ | ਵਿਛਾਵਾਂ ਨੀ |
| ੨੨ | ੧੦ | ਪਿਆਰ ਕਰਾਂ | ਪਿਆਰ ਕਹਾਂ |
| ੫੧ | ੪ | ਏੜੀਆਂ | ਟੇਢੀਆਂ |
| ੭੦ | ੧੬ | ਜਬੂਾਂ | ਜ਼ਬਾਂ |
| ੭੩ | ੧੮ | ਕੰਨਾਂ ਨਾਲ | ਕ੍ਰੂਨਾਂ ਨਾਲ |
| ੯੦ | ੨ | ਗੁਰੂ ਤੇਰੀ | ਗੁਰੂ ਤੋਰੀ |

ਆਮ ਗਲਤੀਆਂ :—ਬਿਸਰਾਮ ਚਿਨਾਂ ਦੀ ਵਰਤੋਂ ।



ਧਨਵਾਦੀ ਹਾਂ,

ਸ: ਜੋਗਿੰਦਰ ਸਿੰਘ ਜੀ ਦਾ

ਜਿਨ੍ਹਾਂ ਹਰ ਕਿਸਮ ਦੀ ਮਦਦ ਕਰਕੇ

ਪ੍ਰੈਸ ਤਕ ਪਹੁੰਚਾਇਆ ।

★

# ਸੂਚੀ

੧ ਓ

# ਮੇਰੇ ਵਲੋਂ

ਮੇਰੇ ਪੁੰਗਰਦੇ ਜਜ਼ਬੇ, ਬੇ ਪਹਿਚਾਣਾ ਜਿਹੇ ਇਹਸਾਸ, ਚਾਉ ਅਤੇ ਲਗਨ ਭਰਿਆ ਮੈਂ ਆਪ ਪਾਸ ਪੁੰਗਰਦੀਆਂ ਪ੍ਰੀਤਾਂ ਦੀ ਸ਼ਕਲ ਵਿਚ ਮੇਰੇ ਜੀਵਨ ਦ ਉਤਰਾਉ ਝੜਾਉ ਆਪਦੀਆਂ ਪਲਕਾਂ ਥਲੇ ਹਨ । ਪੁੰਗਰਦੀਆਂ ਪ੍ਰੀਤਾਂ ਦ ਲਾਲ ਲਸਰੀ ਵੇਸ਼ਨਾਈ ਵਿਚ ਅਤੇ ਆਪਣੀ ਪਾਰਖੂ ਬੀਨਾਈ ਦ ਮਦਦ ਨਾਲ ਆਪ ਮੇਰੀਆਂ ਅਰਮਾਨ ਕੌਂਪਲਾਂ ਪਹਿਚਾਣ ਪੜਤਾ ਸਕਦੇ ਹੋ । ਕਾਦਰ, ਕੁਦਰਤ, ਅਮੀਰ ਅਤੇ ਗਰੀਬ ਲਈ ਮੇਰੇ ਦਿਲ ਵਿਚ ਉਪਜੀ ਪ੍ਰੀਤ ਲਿੰਕ ਦੇ ਨਿਘ ਨੂੰ ਮਹਸੂਸ ਦਿਉ ਮਾਣ ਦਿਉ ਭਗਾਵੋ ! ਜਿਵੇਂ ਹਰ ਕੋਈ ਆਪਣੀ ਅਛਾਈ ਬੁਰਾਈ ਦੀ ਬਾਬਤ ਪੂਰਨ ਗਿਆਨਤਾ ਦਾ ਦਾਅ ਨਹੀਂ ਕਰ ਸਕਦਾ ਮੇਰੇ ਗੁਣ ਅਵਗੁਣ ਮੇਰੇ ਤੋਂ ਇਸੇ ਤਰਾਂ ਗੁਝ ਹਨ ਜਿਵੇਂ ਮੇ ਬਹੁਤ ਸਾਰੇ ਅੰਗ ਮੇਰੀਆਂ ਨਜ਼ਰਾਂ ਤੋਂ ਓਜਲ ਹਨ । ਮੁਆਫੀ ਦਾ ਖਾਹਿਸ਼ਗ ਹਾਂ, ਮੇਰੀ ਕਲਮ ਵਿਚ ਤਾਣ ਨਹੀਂ ਬੰਡਲਾਂ ਦੀ, ਧਗਸ ਨਹੀਂ ਤਜਰਬਿ ਦਾ । ਜੋ ਕੁਝ ਆਪਦੀ ਅਨਭਵਤਾ ਮੇਰੀ ਬਾਬਤ ਜਾਣਦੀ ਹੈ, ਕੀ ਮੈਂ ਜਾਣ ਦੀ ਆਸ ਰਖ ਸਕਦਾ ਹਾਂ ।

BALBIR SINGH 1st ye
V & P. O. Chinarthal K. (Peps
Dist. (F. G. Sahib).

★



ਬਲਬੀਰ ਸਿੰਘ 'ਟਵਾਣਾ'

(ਕਰਤਾ)

# ਸੁੰਦਰਤਾ।

ਐ ਹੁਸਨ,
ਪਰੀਆਂ ਦੀ ਰਾਣੀ।
ਤੇਰੀ ਸੋਹਣੀ ਸੁੰਦਰਤਾ ਸਾਹਵੇਂ,
ਸਭ ਸੁੰਦਰਤਾ ਫ਼ਿਕੀ ਪੈ ਜਾਵੇ।
ਜਵਾਨੀਆਂ ਕਈ ਦੀਵਾਨੀਆਂ ਹੁੰਦੀਆਂ,
ਗਸ਼ ਪੈਣ ਜਦੋਂ, ਪਿਠ ਭੁਆਵੇਂ।
ਭਾਉਰਿਆਂ ਤਾਈਂ ਬਿਨ੍ਹ ਬਿਨ੍ਹ ਸੁਟਦੀ,
ਬੁਲਬੁਲ ਤੇਰੇ ਆ ਦੁਆਰੇ ਗਾਵੇ।
ਪ੍ਰਵਾਨਿਆਂ ਦੇ ਦਿਲ ਘਾਇਲ ਕਰਦੀ,
ਤੜਫ ਜਾਣ ਜਦੋਂ ਝਲਕ ਦਿਖਾਵੇਂ।
ਮਟਕ ਮਟਕ ਨੀ ਤੁਰਦੀਏ ਮੁਟਿਆਰੇ,
ਹਸਦਾ ਜੋਬਨ ਤੇਰਾ ਖਾਵੇ ਹੁਲਾਰੇ।
ਤੇਰੀਆਂ ਗਲ੍ਹਾਂ ਦੀ ਲਾਲ ਇਹ ਲਾਲੀ,
ਸੇਰ ਵੰਗੇ ਨਾਲ ਸ਼ਰਤ ਲਗਾਵੇ।
ਪਰ ਇਸ ਫੁਲ ਦੀ ਸੁੰਦਰਤਾ ਫਿਕੀ,
ਜੇ ਗੁਣ ਰੂਪੀ ਖੁਸ਼ਬੂ ਨ ਆਵੇ॥

ਫੁਲ ਦੀ "ਬਲਬੀਰ" ਕਹੀ ਜੀਵਨੀ ?
ਆਪਣੀ ਥੋੜੀ ਨੂੰ ਥੋੜੀ ਕਰਕੇ,
ਇਹ ਦੂਜਿਆਂ ਦੀ ਸ਼ਾਨ ਵਧਾਵੇ।

---

## ਕਿਵੇਂ ਕਵਿਤਾ ਲਿਖਦਾ ਹਾਂ।

ਪਿਆਰਾਂ ਨਾਲ ਉਮੜਿਆ ਸੀਨਾ
ਤਰੰਗਾਂ ਉਮੜੀ ਛਾਤੀ ਨਾਲ
ਜਦੋਂ ਮਟਕ ਮਟਕ ਮੈਂ ਤੁਰਦਾ ਹਾਂ।
ਜਦੋਂ ਮੇਰੀਆਂ ਖੁਸ਼ੀਆਂ ਚਹਿ ਚਹਾਉਂਦਿਆਂ !
ਟਹਿਣੀਆਂ ਤੇ ਬਹਿ ਬਹਿ,
ਪਰਿੰਦਿਆਂ ਤੋਂ ! ਜਦੋਂ !
ਅਸਮਾਨਾਂ ਦੀਆਂ ਬਾਤਾਂ ਪੁਛਦਾ ਹਾਂ !
ਜਾਂ ਕਦੀ ਆਪਣੇ ਦਿਲ ਦੀ ਰਾਣੀ ਨਾਲ,
ਨਸੀਮਾਂ ਭਰਿਆਂ ਕੁਰਿਆਂ ਵਿਚ,
ਤਸਵਰਾਂ ਤੇ ਕਿਆਸਾਂ ਅੰਦਰ,
ਹੁਲਾਸ਼ਾਂ ਦੇ ਵਿਚ ਫੁਲਿਆ ਫੁਲਿਆ,
ਸਰੂਰਾਂ ਦੇ ਵਿਚ ਤਣ ਤਣ ਕੇ,

ਫੁਲਾਂ ਪਾਸੋਂ ਦਿਲਾਂ ਦੇ ਭੇਤ ਪੁਛਦਾ ਹਾਂ !

ਉਸ ਸਮੇਂ ਜਦੋਂ ਚਨ ਦੀਆਂ ਰਿਸ਼ਮਾਂ ਤੇ,
ਮੈਂ ਪੀਂਗਾ ਪਾ ! ਪਾ !!
ਸਤਾਰਿਆਂ ਦੇ ਨਾਲ ਖੇਡਦਾ ਹਾਂ ।
ਸੋਨੇ ਫਲੇ ਦਰਖਤ ਵਿਜਰਕੇ,
ਦਰਿਆ ਦੇ ਕੰਢੇ,
ਜਿਸਦੇ ਸੀਨੇ ਲਹਿਰਾਂ ਪਲਮੀਆਂ ਹੁੰਦੀਆਂ ਨੇ !
ਘਾ ਨੂੰ ਹਵਾ ਛੇੜਦੀ ਏ,
ਜਿਥੇ ਲਖਾਂ ਪਰੀਆਂ ਦੀਆਂ,
ਮਨ ! ਤਸਵੀਰਾਂ ਲਟਕੀਆਂ ਹੁੰਦੀਆਂ ਨੇ !
ਤਦ ! ਉਨ੍ਹਾਂ ਦੇ ਕਹਿਕਿਆਂ 'ਚ' ਰੁਲੇ ਨੂੰ,
ਉਨ੍ਹਾਂ ਦੀਆਂ ਮੋਨ ਹੰਸੀਆਂ 'ਚ' ਗੁਮੇ ਨੂੰ,
ਤਦ ਲੋਕਾਂ ਨੂੰ ਬਹੁਤ ਘਟ ਪਹਿਚਾਣਦਾ ਹਾਂ !
ਉਦੋਂ ! ਜਦੋਂ ਬਹੁਤ ਸਾਰੇ
ਸੁੰਦਰ ਤਨਾਂ ਨੂੰ
ਅੰਧੇਰਾ ਆਪਣੀਆਂ,
ਬੁਕਲਾਂ ਕਸ ਲਕੋ ਲੈਂਦਾ ਏ ।
ਜਦੋਂ ! ਮੇਰੀ ਪਿਆਰੀ,
ਆਪਣੀਆਂ ਸੁੰਦਰ ਨਕਸ਼ਾਂ,
ਮੈਥੋਂ ਲੁਕ, ਲੁਕਾ ਲੈਂਦੀ ਏ

ਉਸ ਸਮੇਂ ਜਦੋਂ
ਖਿੱਜਾਂ ਦੇ ਬ੍ਰੇ ਦਰਦ ਝੋਕਿਆਂ ਨਾਲ,
ਖੁਸ਼ਬੋਈਆਂ ਲਦੀਆਂ ਟਹਿਣੀਆਂ,
ਗ਼ਮਨਾਕ ਖਾਰਾਂ ਜਿਹੀਆਂ ਬਣ ਜਾਂਦੀਆਂ ਨੇ,
ਧਰਤੀ ਰਾਣੀ ਸਬਜ਼ ਪੁਸ਼ਾਕੇ ਲਾਹਕੇ
ਹਡਲ ਜਿਹੀ ਹੋ ਬਹਿੰਦੀ ਹੈ !
ਉਥੇ ਹੀ ਖੜ
ਹਾਉਕੇ ਭਰ ਭਰ, ਜਦ ਮੈਂ,
ਬੁਲਬਲ ਦੇ ਹੰਝੂ ਪੋਰਦਾ ਹਾਂ।
ਮੈਨੂੰ ਆਪਣੇ ਆਪ ਤੋਂ ਭੁਲੇ ਨੂੰ,
ਜਦੋਂ ! ਪਤਾ ਨਹੀਂ ਮੈਂ ਕਿਥੇ ਹਾਂ,
ਅਸਮਾਨਾਂ ਵਿਚ ਜੁੰਬਸ਼ ਆਉਂਦੀ ਏ,
ਹੌਲੀ ਹੌਲੀ ਦੇਵਤੇ ਉਤਰਕੇ,
ਸਾਜ਼ਾਂ ਉਥੇ ਰਖ ਜਾਂਦੇ ਨੇ।
ਤਦ ! ਮੈਂ ਬੰਦ ਅਖਾਂ ਨਾਲ ਆਪਣੀ
ਤੇਜ਼ੀ ਨਾਲ ਕਲਸ ਨੂੰ ਟੁਮਦਾ ਹਾਂ,
ਪਤਾ ਨਹੀਂ ਚਲਦਾ,
ਪਛਾਣ ਨਾ ਸਕਾਂ ਫਿਰ,
ਉਹ ਕਿਹੜੀਆਂ ਸਪੀਡਾ ਵਗਦੀ ਏ।
ਤਦ ! ਜਜ਼ਬੇ ਦਾ ਇਕ ਹੱੜ ਜਿਹਾ,

ਪਤਾ ਨਹੀਂ ! ਦਿਲ ਦੇ,
ਕਿਹੜੇ ਪਤਾਲੋਂ ਆਉਂਦਾ ਏ,
ਜਾਂ ! ਉਥੋਂ ਹੀ ਸਿਮ ਪੈਂਦਾ ਏ,
ਮੇਰੇ ਦਿਲ ਦਿਮਾਗ ਦੀ ਦੁਨੀਆਂ ਚੋਂ,
ਜੋ ਕੁਝ ਭੀ ਉਥੇ ਹੁੰਦਾ ਏ,
ਹੂੰਝ ਹੜ ਹੜਾਕੇ ਸਾਰਾ ਹੀ,
ਕਲਮ 'ਚ ਭਰ ਭਰ ਜਾਂਦਾ ਏ।
ਜਦੋਂ ! ਜਜ਼ਬੇ ਦਾ ਵੇਗ ਮੁਕ ਜਾਵੇ
ਗਰਮ ਜਿਸਮ 'ਚ ਠੰਢ ਜਿਹੀ ਵਗਣ ਨਾਲ,
ਫਿਫੜਿਆਂ ਦੀ ਧੱਕ ਧੱਕ ਭੀ,
ਨਿਮੀ ਹੋ ਜਾਂਦੀ ਏ,
ਮੇਰੀਆਂ ਅਖੀਆਂ ਖ਼ੁਲ੍ਹਦੀਆਂ ਹਨ।
ਮੈਂ ਹਲਕਾ ਫੁਲਕਾ ਹੋ ਕਰਕੇ,
ਹੌਲਾ ਹੌਲਾ ਹੋ ਜਾਂਦਾ ਹਾਂ।
ਥਲੇ ਪੜ੍ਹਦਾ ਹਾਂ, ਤਾਂ ਕਵਿਤਾ ਏ।
ਮੈਂ ਗਾ ਗਾ ਉਸਨੂੰ ਪੜ੍ਹਦਾ ਹਾਂ।
ਮੈਂ ਰੋ ਰੋ ਉਸਨੂੰ ਪੜ੍ਹਦਾਂ ਹਾਂ।
ਹਾਂ ! ਕਦੀ ਮੁੜ ਜਜ਼ਬੇ ਭਰ,
ਕਵਿਤਾ ਫਿਰ ਬਣ ਜਾਂਦਾ ਹਾਂ,
ਉਸੇ ਤਰਾਂ ਫਿਰ ਕਲਮ ਉਠਾਂਦਾ ਹਾਂ।

ਜਿਵੇਂ ! ਕੋਈ ਸ਼ਰਾਬੀ,
ਥੋੜੀ ਹੋਸ਼ ਪਿਛੋਂ
ਫਿਰ ਪਿਆਲਾ ਚੁਮਦਾ ਏ ।
ਜਾਂ ਕੋਈ ਭੁਖਾ ਪ੍ਰੇਮ ਮਤਵਾਲਾ,
ਵਾਰ ੨ ਆਪਣੀ ਪਿਆਰੀ ਪ੍ਰੇਮਕਾ ਨੂੰ,
ਸੀਨੇ ਲਾ ਲਾ ਇਕ ਸੁਰ ਪਿਆ ਕਰਦਾ ਏ ।
ਬਸ ! ਠੀਕ ਏਸੇ ਤਰਾਂ ਹੀ
ਐ ਸੁੰਦਰ ਦਿਲਾਂ ਵਾਲਿਓ !
ਮੈਂ ਕਵਿਤਾ ਲਿਖਦਾ ਹਾਂ ॥

# ਲਾਲ ਚੁੱਨੀ ਦਾ ਪਲੂ

ਦਿਲ ਦੀ ਹਰ ਨੁਕਰ ਉਤੇ,
ਤੇਰੀ ਚੁਨੀ ਪਈ ਲਹਿਰਾਵੇ।
ਦਿਲਾਂ ਵਿਚ ਲਹਿਰਾਂ ਕੁਦਣ ਲਗਣ
ਹੁਸਨਾਂ ਦਾ ਝਲਕਾ ਪੈ ਪੈ ਜਾਵੇ।
ਦਿਲ ਪਸਰੀ ਏ ਯਾਦ ਤੇਰੀ,
ਤੂੰ ਸਾਫ ਪਈ ਨਦਰੀਂ ਆਵੇਂ।
ਕਟਾਖਸ਼ ਭਿਫਣੋਂ ਨਿਕਲੇ ਨੂਰਾਂ ਨਾਲ,
(ਜਦ) ਆਪਾ ਮੇਰਾ, ਚਾਨਣ ਹੋ ੨ ਜਾਵੇ।

ਬੇਸੁਧ ਹੋਏ ਨੂੰ ਯਾਦ ਤੇਰੀ,
ਅਜ ਧਰੂ ੨ ਤੁਣਕੇ ਲਾਵੇ।
ਦਿਲਾਂ ਵਿਚ ਵਿਸਮਾਦ ਪਿਆ ਉਛਲੇ,
ਸਰੀਰਾਂ ਵਿਚ ਬਿਜਲੀ ਲਹਿਰਾਂ ਚੜ੍ਹ ੨ ਜਾਵੇ।
ਅਜ ਹਰ ਇਕ ਲਾਲ ਚੁੱਨੀ ਦਾ ਪਲੂ,
ਤਿਸਲ ਭਿਸਲ ਸ਼ਰਮਾਵੇ।
ਰਹਾਂ ਤੇਰੀਆਂ ਹੀ ਵਿਚ ਮਹਿਫਲਾਂ,

ਕਲਪਨਾ ਮੇਰੀ ਭਰ ਰਹੀ ਹਾਵੇ ।

—o—

## ਮੇਰੇ ਦਿਲ ਦੀ ਰਾਣੀ

ਲਿਚਕ ਲਿਚਕ ਤੁਰਦੀ,
ਵਿਚੋਂ ਲਿਸ਼ਕ ਪੈਂਦੀ।
ਝਲਕਾਂ ਹੁਸਨ ਤੇਰੇ ਦੀਆਂ ਮਾਰਦੀਆਂ ਨੇ,
ਪਰੀ ਅੰਬਰਾਂ ਦੀ ਰਾਣੀ ਸੁਰਗ ਦੀਏ।
ਸੂਰਜ ਵਿਚ ਰਿਸਮਾਂ ਤੇਰੇ ਪਰਕਾਸ਼ ਦੀਆਂ ਨੇ,
ਤੇਰੀਆਂ ਅਖੀਆਂ 'ਚ ਮੇਰੀ ਦੁਨੀਆਂ ਵਸਦੀਏ।
ਮੇਰੀ ਕਿਸਮਤ ਦੇ ਖਾਕੇ ਤੂੰ ਭਰਨ ਜਾਣਦੀ ਏ।
ਤੇਰੀ ਨਜ਼ਾਕਤ ਚੋਂ ਨਾਚ ਪਏ ਨਿਕਲਦੇ ਨੇ,
ਜਿਸ ਨਚਦੀਆਂ !

ਪਰੀਆਂ ਇੰਦਰ ਦਰਬਾਰ ਦੀਆ ਨੇ।
ਤੇਰੇ ਮਿਠੇ ਬੋਲਦੇ ਗੀਤ ਨੇ ਬਣ ਜਾਂਦੇ
ਫੇਰ ਗਾਵੰਦੀਆ ਪਰੀਆਂ ਅਕਾਸ਼ ਦੀਆਂ ਨੇ

ਇੰਦਰ ਠੇਕਰਾਂ ਮਾਰਦਾ ਆਵੇ ਤੁਰਿਆ,
ਭੁੱਲ ਗਈਆਂ ਸ਼ਕਲਾਂ ਸਾਂਭੇ ਰਾਜ ਦੀਆਂ ਨੇ ।

---

## ਤੇਰੀਆਂ ਬੇ-ਪ੍ਰਵਾਹੀਆਂ

ਤੇਰੀਆਂ ਅੱਖਾਂ ਦੇ ਸੂਰਜ ਨੇ,
ਦਿਤਾ ਉਬਾਲਾ ਦਿਲ ਸਾਗਰ ਨੂੰ ।
ਵਰ੍ਹ ਪਿਆ ਉਹ ਛੱਮ ਛੱਮ,
ਰੋਕ ਨਾ ਸਕਿਆ ਦਿਲ ਬਾਦਲ ਨੂੰ ।
ਮੈਂ ਮਜਬੂਰ ਹਾਂ ਕੱਥਨਾ ਤੋਂ ਪਰੇ,
ਕਿਵੇਂ ਕਹਿ ਸੁਣਾਵਾਂ ਪਿਆਰ ਇਕਾਗ੍ਰ ਨੂੰ ।
ਤੇਰੇ ਪਿਛੇ ਮੈਂ ਦਿਲ ਦਿਆ ਟੁਕੜਿਆ,
ਕਿਨੀਆਂ ਪੇਚਾਂ ਪਾਈਆਂ ਨੇ ।
ਤੇਰੇ ਪਿਆਰ ਤੂੰਬੇ ਤੇ ਤੁਣਕਾ ਲਾ ੨
ਸਾਧ ਬਣਕੇ ਤੇਰੀ ਪਿਆਰ ਗਲੀ ਦਾ,
ਕਿਨੀਆਂ ਫੇਰੀਆਂ ਪਾਈਆਂ ਨੇ ।
ਛਡ ਕਰਕੇ ਠੰਡੀਆਂ ਛਾਵਾਂ ਨੂੰ,
ਭਖਦੇ ਰਾਹਾਂ ਅੱਖੀਆਂ ਵਛਾਈਆਂ ਨੇ ।
ਰੋਣਾ ਆਉਂਦਾ ਹੈ ਉਮਡ ਉਮਡ ਕੇ,
ਹਾਇ ! ਫੂਕਿਆ ਤੇਰੀ ਬੇ-ਪਰਵਾਹੀਆਂ ਨੇ ।

---

# ਪ੍ਰੇਮ ਛੋਹ

ਨੀ ਅਜ ਇਕ ਛੈਲ ਛਬੀਲਾ,
ਸੋਹਿਣਾ ਸੁੰਦਰ ਰੰਗ ਰੰਗੀਲਾ।
ਮੇਰੇ ਪਾਸੋਂ ਲੰਘ ਗਿਆ।
ਲੰਘਦਾ ਲੰਘਦਾ, ਜਾਂਦਾ ਜਾਂਦਾ,
ਪ੍ਰੇਮ ਰੰਗ ਵਿਚ ਰੰਗ ਗਿਆ।
ਨੀ ਉਹ ਮੋਹਣਾ ਛੈਲ ਛਬੀਲਾ,
ਸੋਹਣਾ ਬਰਬਤੀ ਲਾਲ ਗੁਲੀਲਾ,
ਸੁਖਮਤਾ, ਕੀ ? ਰੱਬ ਦੀ ਲੀਲਾ।
ਕਿਡਾ ਸੋਹਣਾ ਸੋਹਿਣਾ ਸਜਦਾ,
ਸੋਹਣੇ ਸਰੀਰ, ਸੋਹਣਾ ਸੂਟ ਸੀ ਫਬਦਾ।
ਆਖਾਂ ਸਹੀਉ, ਕੀ ਮੈਂ ਉਪਮਾ ਆਖਾਂ,
ਦਿਲ ਮੇਰਾ ਪਿਆ ਮਾਰੇ ਹਾਕਾਂ।
ਘੜੀ ਮੁੜੀ ਮੈਂ ਮਾਰਾਂ ਝਾਤਾਂ,
ਉਸ ਦੇਖਣ ਨੂੰ ਲਾਵਾਂ ਆਸਾਂ।
ਆਥਣ ਸਵੇਰ, ਹਰ ਰੋਜ ਹੀ ਆਂਦਾ,
ਪਰ ਹੁਣ ਉਸਦਾ ਗੇੜਾ ਵਧਦਾ ਜਾਦਾਂ।

ਚਿਤ ਕਰਦੈ ਗਲ ਇਕ ਉਸ ਆਖਾਂ,
ਕਢ ਲਵਾਂ ਫਿਰ ਦਿਲ ਦੀਆਂ ਭਾਫ਼ਾਂ ।
ਗਲ ਕਿਸੇ ਕੋਲ ਕੁਝ ਨਾ ਆਖਾਂ,
ਦਿਲ ਆਪਣੇ ਨਾਲ ਕਰਨੀਆ ਬਾਤਾਂ ।
ਆਪ ਸੁਹੇਲੀ ਆਪ ਪ੍ਰੇਮੀ,
ਦਿਲ ਖਿੜਕੀ 'ਚ ਖੜ ਮਾਰਾਂ ਝਾਤਾਂ ।
ਪੂਰੀਆਂ ਹੋਣ ਗੀਆਂ ਮਨ ਦੀਆਂ,
ਬੁਝਣ ਗੀਆਂ ਜਿਵਣ ਗੁਪਤ ਪਿਆਸਾ ।

# ਝਿਝਕਦੀ ਪੁਕਾਰ

ਦਿਲ ਰੋਂਦਾ ਏ,
ਹੁਕਦਾ ਨਹੀ,
ਠਲ੍ਹਦਾ ਨਹੀ,
ਚੁਪ ਹੀ ਚੁਪ,
ਕਿਸੇ ਦੀ ਯਾਦ 'ਚ
ਫਰਿਆਦਾਂ ਦੇ ਗੀਤ ਗਾਂਦਾ ਏ
ਭਰਦਾ ਹੈ ਆਹਾਂ,
ਚੁਕਦਾ ਹੈ ਬਾਹਾਂ,
ਪਰ ਬੋਲੇ ਨਾ,
ਭੇਤ ਖੋਲੇ ਨਾ,
ਝਿਝਕਾਂ ਵਿੱਚ ਝਟ ਲੰਘਾਦਾ ਏ।
ਕੈਦ ਏ,
ਫਸਿਆ ਏ,
ਕਿਸੇ ਦੇ ਪਿਆਰ 'ਚ'
ਹੁਸਨ ਅੰਦਰ ਖਿਚਆਏ,
ਵਿਛੋੜੇ ਦੇ ਪਿੰਜਰ 'ਚ,

ਪਿਆ ਜਾਨ ਸੁਕਾਂਦਾ ਏ ।
ਪਤਾ ਨਹੀਂ,
ਖਬਰ ਨਹੀਂ,
ਸਾਰ ਨਹੀਂ,
ਕਿਤ ਦਿਹਾੜੇ,
ਕਿਤ ਦਿਨ,
ਮੇਰਾ ਰੋਣਾ ਖੁਸ਼ੀ 'ਚ ਬਦਲੇਗਾ,
ਕੋਈ ਸੁਝ ਅਜਿਹੀ ਸੁਝਦੀ ਨਹੀਂ ।
ਕਿਵੇ "ਪਿਆਰ" ਸ਼ਬਦ
ਅਜ਼ਾਦ ਹੋਵੇਗਾ,
ਕਿਵੇਂ ਉਸ ਦਿਲ 'ਚ,
ਪਿਆਰ ਅਬਾਦ ਹੋਵੇਗਾ ।
ਕੋਈ ਰਮਜ਼ ਅਜਿਹੀ ਲਭਦੀ ਨਹੀਂ ।
ਕੇਹ ਦਵਾਂ,
ਰੋ ਪਵਾਂ,
ਫੁਟ ! ਫੁਟ ਕੇ,
ਗਿੜ ਗੜਾਕੇ ਢੇਹ ਪਵਾਂ ਕਦਮਾਂ 'ਤੇ,
ਚੁਮਾਂ ਉਸ ਧਰਤੀ-ਨੂੰ,
ਐਪਰ ਹੌਸਲਾ ਇਸਦਾ ਬੜਦਾ ਨਹੀਂ ।
ਕੀ ? ਉਸਦੀ ਸਖਤ ਅੱਖ ਉਛਲੇਗੀ,

ਕੀ ਉਸਦਾ ਕਠੋਰ ਦਿਲ-ਛਲਕੇਰਾ,
ਮੇਰੀ ਗਰਮ ਸਾਹ,
ਉਸਥੀ ਅਪੜੇਗੀ,
ਦਿਲ ਧਰਾਸ ਬਨਦਾ ਨਹੀਂ।
ਡਰਦਾ ਹੈ, ਕੰਬਦਾ ਹੈ,
ਅਰਜ ਨਹੀਂ ਕਰਦਾ,
ਦਮ ਨਹੀਂ ਭਰਦਾ.
ਸੁਣਨੇ ਵਾਲੇ ਨੂੰ ਪ੍ਰਵਾਹ ਨਹੀਂ,
ਜਿਵੇਂ ਉਸਦੇ ਖਿਆਲ ਕਿਆਸ ਭੀ ਨਹੀਂ।
ਉਫ! ਜਿਸ ਬੋਲੀ 'ਚ ਮੈਂ ਬੋਲਦੀ ਹਾਂ.
ਤੂੰ ਭੀ ਬੋਲਦਾ,
ਕਾਸ਼! ਮੇਰੇ ਅਮਕ ਪਿਆਰ ਨੂੰ
ਉਹ ਭੀ ਅਥੱਕ ਸ਼ਰਧਾ ਨਾਲ ਤੋਲਦਾ
ਜੋ ਕੁਝ ਮੈਂ ਮਹਿਸੂਸਦੀ ਹਾਂ
ਸ਼ਾਇਦ! ਉਹਦੀ ਉਸਨੂੰ ਸਾਰ ਨਹੀ।
ਜਿਸ ਤਾਲ ਦੀ ਮੈਂ ਸੁਦਾਈ ਹਾਂ
ਉਹ ਉਹਦੇ ਦਿਲ ਵਿਚ ਤਾਰ ਨਹੀਂ
ਮੈਂ ਲੋਚਾਂ ਮਿਠੀਆਂ ਗਲਾਂ ਨੂੰ
ਸੁੰਦਰ ਪਿਆਰਾ ਦੋ ਪਲਾਂ ਨੂੰ
ਉਹਨੂੰ ਜਿਵੇਂ ਰਬਾ ਭੀ (ਕਿਸੇ ਦੀ) ਪ੍ਰਵਾਹ ਨਹੀਂ।

# ਤ੍ਰੈਹਾਂ 'ਚ

ਮੇਰੀ ਸੰਙਦੀ ਜਵਾਨੀ ਨਾ ਬੋਲੇ ਕੁੜੇ।
ਭਾਵੇਂ ਲੁਕ ਲੁਕ ਕੁੰਡੇ ਖੋਲੇ ਕੁੜੇ।
ਸਾਹਵੇਂ ਹੋਵੇ ਤਾਂ ਦੜ ਵਟ ਲਵਾਂ।
ਪਿਛੋਂ ਕਮਲੀ ਹੋ ਹੋ ਟੋਲਾਂ ਨੀ।
ਉਹ ਵੇਖੇ ਤਾਂ ਗਲ੍ਹਾਂ ਚੋਂ ਹੋਸ਼ ਗਈ।
ਪਿੱਠ ਪਿਛੇ, ਬੁਲ੍ਹ ਡੋਲਣ ਗੁਲਾਲੀ ਨੀ।
ਮੈਂ ਛੁਪ ਛੁਪ ਹੁਸਨ ਉਸਦਾ ਰਜ਼ਾਂ ਨੀ।
ਅੱਖ ਚੁਕੇ ਤਾਂ ਮਾਰ ਲੈਣ ਲਜਾ ਨੀ।
ਡਿੰਗ ਪੁਟੇ ਤਾਂ ਮੈਂ ਫਿਰ ਨਸਾਂ ਨੀ।
ਮੁੜ ਜਾਵੇ, ਮਗਰੇ ਬੁੜਜਾ ਕੁੜੇ।
ਦਿਲ ਮੇਰਾ ਤਿਉਂ ਤਿਉਂ ਕੁੜ੍ਹੇ ਕੁੜੇ।
ਜਿਉਂ ਜਿਉਂ ਅਗਾਹਾ ਉਹ ਟੋਰ ਟੁਰੇ।
ਉਹ ਰਸਤਾ ਦਿਲ ਵਿਚ ਵਸਦਾ ਨੀ।
ਜਿਧਰੋਂ ਚੁਕਕੇ ਆਉਂਦਾ ਬਸਤਾ ਨੀ।

---

ਉਹ ਲੜਕੀ ਜਿਹੜੀ ਆਪਣੇ ਰਿਸ਼ਤੇਦਾਰਾਂ ਦੇ ਘਰ.......................।

ਹਸ ਕਰਕੇ ਜੇ ਕਦੇ ਤਕੇ ਨੀ।
ਮੇਰੇ ਨੈਣ ਖਿੜਾਸੈਂ ਤਾਹਾਂ ਨਾ ਉਠੇ ਨੀ।
ਇੰਵ ਜਾਪੇ ਖੁਸ਼ ਕਰਕੇ ਮੈਨੂੰ ਲੁਟੇ ਨੀ।
ਜੇ ਅੱਖ ਚੜਜੇ, ਕਦੇ ਕਦਾਈਂ ਕੁੜੇ।
ਮੈਂ ਨਾਲ ਸੁਆਦਾਂ ਭਰਜਾਂ ਨੀ।
ਮੈਂ ਮਿੰਜਾ ਉਸਦਾ ਇਛਾਵਾਂ ਨੀ।
ਨਾਲ਼ੇ ਯਾਦਾਂ ਦੇ ਗੀਤ ਗਾਵਾਂ ਨੀ।
ਜਾਂ ਬਹਾਨੇ ਤਸਵੀਰ ਵੇਖਾਂ ਨੀ।
ਜਿਵੇਂ ਰਸਦੀ ਅਣੀ ਪਈ ਡਲਕੇ ਨੀ।
ਉਹਦਾ ਹੁਸਨ ਵਖਰਾ ਜਾਪੇ ਨੀ।
ਮੇਰੇ ਦਿਲ ਵਿਚ ਖੋਲ੍ਹਦਾ ਘਾਪੇ ਨੀ।
ਉਹ ਟੋਇਆ ਅਨੰਦ ਨਾਲ ਭਰਦਾ ਨੀ।
ਉਥੇ ਸੁਖਮ ਦਾਗ ਜਿਹਾ ਬਣਦਾ ਨੀ।
ਜਿਹੜਾ ਖਿਨ ਖਿਨ ਚੁਖ ਚੁਖ ਰਸਦਾ ਨੀ।
ਉਹਦੀ ਭੈਣ ਵੀਰ ਕੋਹ ਮਾਰੇ ਗਲਾਂ ਨੀ।
ਮੈਂ ਸਾਨ 'ਚ' ਟੋਕਾਂ ਘਲਾਂ ਨੀ।
ਜੇ ਕੋਈ ਉਹਦੀ, ਪਿਆਰੀ ਬਾਤ ਕਰੇ।
ਦਿਲ ਮੇਰਾ ਉਸਦੇ ਸ਼ੁਕਰ ਘਿਰੇ।
ਮੈਂ ਚੁਕ ੨ ਉਹਦੀਆਂ, ਕਤਾਬਾਂ ਕੁੜੇ।
ਸੀਨੇ ਦੇ ਨਾਲ ਲਗਾਵਾਂ ਨੀ।

ਸੁਆਦਾਂ ਵਿਚ ਰੰਗੀ ਜਾਵਾਂ ਨੀ।
ਛੂਹੋਂ ਨਾਲ ਡੰਗੀ ਜਾਵਾਂ ਨੀ।
ਉਹਦੇ ਮਿਠੜੇ ਬੋਲ ਪਿਆਰੇ ਜੋ।
ਉਹਦੀ ਫਬਵੀ ਅਦਾ ਨਹੋਰੇ ਜੋ।
ਮੈਂ ਪਿਆਰ ਪਿਆਰ ਨਕਲਾਂ ਲਾਹਵਾਂ ਨੀ।
ਹੁਲਾਸਾਂ ਦੇ ਝੂਟੇ ਖਾਵਾਂ ਨੀ।
ਉਹਦਾ ਨਾਂ ਏ ਬਹੁਤ ਦਿਲਦਾਰ ਕੁੜੇ।
ਮੇਰੀ ਜ਼ਬਾਂ ਤੇ ਚੜ੍ਹਦਾ ਮੁੜ ਘਿੜੇ।
ਮਲਕੜੇ 'ਨਿੰਦਰ' ਨਿਕਲ ਜਾਵੇ ਨੀ।
ਸੀਨੇ ਅਮ੍ਰਿਉ ਦੇ, ਝੱੜ ਲਾਵੇ ਨੀ।
ਅਨੰਦਾਂ ਦੀ ਝਰਨਾਹਟ ਛਿੜ ਜਾਵੇ ਕੁੜੇ।
ਜਦੋਂ ਕੋਈ ਗਲ ਮੇਰੇ ਹਕ ਆਖੇ ਨੀ।
ਖੰਡ ਮਿਸਰੀਉਂ ਮਿਠਾ ਜਾਪੇ ਨੀ।
ਮੈਂ ਉਸ ਤੋਂ ਜਾ ਫਿਰ ਵਾਰ ਕੁੜੇ।
ਮੇਰਾ ਛੁਪਵਾਂ ਇਆਣਾ ਪਿਆਰ ਕੁੜੇ।
ਇਹ ਕਦੇ ਨਾ ਥੁੜਦਾ ਘਟਦਾ ਨੀ।
ਗਾੜ੍ਹਾ 'ਹੋ ਹੋ ਛਾਤੀ ਮਲਦਾ ਨੀ।

------

# ਝਿੱਝਕਾਂ

ਉਠਦੀ ਏ ਦਿਲ 'ਚ ਆਵਾਜ਼,
ਪਰ ਬੋਲੀ ਬਣ ਸਕਦੀ ਨਹੀਂ।

ਉਠਦੀ ਏ ਬਦਲੀ ਦਿਲ ਸਾਗਰ ਚੋਂ,
ਪਰ ਬਿਨ ਵਸੀਲੇ ਵਰ੍ਹ ਸਕਦੀ ਨਹੀਂ।

ਹਸਣੇ ਲਈ ਮੰਨ ਮਾਰੇ ਛਾਲਾਂ,
ਪਰ ਸ਼ਰਮਾਂ ਦੀ ਝਕ ਖੁਲਦੀ ਨਹੀਂ।

ਜ਼ੋਰ ਭਾਵੇਂ ਮੈਂ ਬਹੁਤੇਰਾ ਲਾਵਾਂ,
ਦਿੱਲ, ਪੇਸ਼ ਕੋਈ ਚਲਦੀ ਨਹੀਂ।

——

# ਤੀਰ

ਚੋਟ ਕਿਤੇ ਤੋਂ ਲਗ ਗਈ,
ਇੰਵ ਦਿਖਾਈ ਦਿੰਦਾ ਏ।
ਤੀਰ ਕਿਤੇ ਤੋਂ ਚਲ ਗਏ,
ਦਿਲ ਘਾਇਲ ਹੋਇਆਂ ਰੁੰਦਾ ਏ।

ਬ੍ਰਿਹੋਂ ਦੀਆਂ ਕਹਾਣੀਆਂ,
ਦਿਲ ਵੇਦਨਾ ਪਿਆ ਕਹਿੰਦਾ ਏ।
'ਇਕ' ਦਿਲ ਵਿਚ ਖਾਰਾਂ ਰੜਕ ਰਹੀਆਂ,
ਉਤੋਂ ਸਮਾਜੀ ਛਮਕਾਂ ਸਹਿੰਦਾ ਏ।

# ਸਮਾਜੀ ਮਜਬੂਰੀਆਂ

ਤੇਰੇ ਮਿਲਣੇ ਲਈ ਉਦਾਸ,
ਪਰ ਕਦਮ ਇਹ ਉਠਦੇ ਨਹੀਂ।
ਹੈ ਸੱਚ ਤੂੰ ਨੇੜੇ ਨਹੀਂ ਦੂਰ,
ਪਰ ਜੂੜ ਸਮਾਜ ਦੇ ਖੁਲਦੇ ਨਹੀਂ।
ਅਖਾਂ ਵਿਚ ਭਰੀ ਏ ਖਾਹਿਸ਼,
ਪਰ ਅਜ਼ਾਦ ਇਹ ਜਜ਼ਬੇ ਨਹੀਂ।
ਪਲਕਾਂ ਦਬੀਆਂ ਨੇ ਥਲੇ ਭਾਰ,
ਛਪਰ ਉਤਾਹਾਂ ਉਠ ਸਕਦੇ ਨਹੀਂ।
ਉਠਦੀ ਏ ਦਿਲ 'ਚ ਅਵਾਜ਼,
ਪਰ ਬੁਲ੍ਹ ਇਹ ਹਿਲਦੇ ਨਹੀਂ।
ਬੁਲ੍ਹਾਂ ਵਿਚ ਮੁਸਕਣੀ ਲਵੇ ਕੜਵਲਾਂ,
ਪਰ ਹੱਸੀ ਬਣ ਸਕਦੀ ਨਹੀਂ।
ਧੜਕ ਧੜਕ ਮੇਰੀ ਕੋਠੀ ਕਰਦੀ,
ਸੰਗ, ਸੜਕ ਉਤੇ ਚਲ ਸਕਦੀ ਨਹੀਂ।

ਇੰਡੀਆ 'ਚ ਪਰੇਮ ਦੇ ਫੁਲ,
ਸਹਿਜੇ ਸਹਿਜੇ ਖਿਲਦੇ ਨਹੀਂ ।
ਏਥੇ ਜਿੰਦਗੀ ਲਈ ਬੂਟੇ ਲਾ,
ਬਿਨ ਜਿੰਦਗੀ ਦੇ ਪਾਣੀ ਪਲਦੇ ਨਹੀਂ ।
ਏਥੇ ਬਾਹਾਂ ਭੀ ਅੜੀਆਂ ਰਹਿ ਜਾਣ,
ਵਾਂਙੂ ਜਿਮੀਂ ਅਸਮਾਂ ਸੀਨੇ ਮਿਲਦੇ ਨਹੀਂ ।

## ਗੁਝੀਆਂ

ਇਸ ਹਸਦੇ ਹੋਇ ਮੁਖ ਤੋਂ,
ਅੰਸੂ ਪਏ ਵਰ੍ਹਦੇ ਨੇ।
ਡਲ੍ਹਕ ਰਹੀਆਂ ਨੇ ਅੱਖੀਆਂ,
ਪਰ ਡਿਗਣੋ ਡਰਦੇ ਨੇ।

ਕੋਈ ਐਸੀ ਦਿਲ ਤੇ ਸੱਟ ਲਗੀ,
ਕੋਈ ਐਸੀ ਠੋਕਰ ਲਗ ਗਈ ਏ ।
ਜੇ ਦਸਾਂ ਤਾਂ ਬਾਗੀ ਹਾਂ ਇਨਾ ਲੋਕਾਂ ਦਾ,
ਜੇ ਰੋਵਾਂ ਤਾਂ ਉਲਟੀ ਕੁਟ ਚੜ੍ਹਦੀ ਏ ।
ਹਾਇ ਕਹਾਂ ਤਾਂ ਲਾਨਤ ਪੈਂਦੀ ਏ,
ਪਿਆਰ ਕਰਾਂ ਤਾਂ ਬੁਢੇ ਦੀ ਹਿਕ ਸੜਦੀ ਏ ।
ਗੁਝਾਂ ਵਿਚ ਵਕਤ ਬਿਤਾ ਰਿਹਾ ਹਾਂ,
ਕਿਸੇ ਨੂੰ ਪਤਾ ਕੀ ਏ, ਕਿਸੇ ਸਾਰ ਕੀ ਏ ।
ਕਿਵੇਂ ਅਰਮਾਨ ਦਿਲ ਵਿਚ ਧੁਖਦੇ ਨੇ,
ਇਹ ਖਿੜਖੜਾਹਟ ਤਾਂ ਪੋਚੇ ਪਰਦੇ ਨੇ ।

# ਨਿਰਾਸ਼ਾ

ਹਰ ਖੂੰਜੇ ਅਤੇ ਨੁਕਰ ਅੰਦਰ,
ਹਰ ਨ੍ਹੇਰੇ ਦੀ ਬੁਕਲ ਅੰਦਰ ।
ਹਰ ਇਕ ਜੁੜਵੀਂ ਪਿਠ ਦੇ ਪਿਛੇ,
ਹਰ ਇਕ ਲੁਕਵੀਂ ਗੁਠ ਦੇ ਪਿਛੇ ।
ਡੇਲੀਆਂ ਮੇਰੀਆਂ ਘੁਮਦੀਆਂ ਰਹੀਆਂ,
ਭਿਫਣਾ ਮੇਰੀਆਂ ਫਰਕਦੀਆਂ ਰਹੀਆਂ ।
ਦੇਖਣ ਦੀ ਆਸ਼ਾ ਅੰਦਰ,
ਬੀਤ ਰਹੀ ਨਿਰਾਸ਼ਾ ਅੰਦਰ ।
ਧੜਕਨਾ ਮੇਰੀਆਂ ਵਧਦੀਆਂ ਗਈਆਂ,
ਸੋਚਾਂ ਮੇਰੀਆਂ ਵਧਦੀਆਂ ਗਈਆਂ ।
ਖੁਸ਼ੀ ਦੀਆਂ ਲਾਲੀਆਂ ਲਹਿੰਦੀਆਂ ਗਈਆਂ,
ਕਾਲਖ ਦੀਆਂ ਬਦਲੀਆਂ ਉਗੜਦੀਆਂ ਗਈਆਂ ।
ਸਧਰਾਂ ਮੇਰੀਆਂ ਸਾਰੀਆਂ ਅਜ ਦੀਆਂ,
ਚੁਪ ਰੰਗਾਂ ਵਿਚ ਵੱਟ ਨੇ ਗਈਆਂ ।
ਉ ਤੇਰੀਆਂ ਸੋਹਣੀਆਂ ਸੁੰਦਰ ਨੁਹਾਰਾਂ,
ਅਜੇ ਤਕ ਨਾ ਨਦਰੀਂ ਪਈਆਂ ।

ਅਖੀਆਂ ਦੀ ਚਿਲਕੋਰ ਉਹ ਤੇਰੀ,
ਸੂਟਾਂ ਦੀ ਲਿਸ਼ਕੋਰ ਉਹ ਤੇਰੀ,
ਨਰਮ ਪਬਾਂ ਦੀ ਹਿਲਕੋਰ ਉਹ ਤੇਰੀ,
ਹੁਸਨਾਂ ਦੀ ਵਰਖਾ ਤੋਂ ਬਿਨਾ,
ਤਪਨਾਂ ਮੇਰੀਆਂ ਵਧ ਵਧ ਰਹੀਆਂ।
ਹਰ ਇਕ ਸ਼ੈ ਨਿਰਾਸ਼ਾਂ ਓ ਸੀਗੀ
ਬਿਰਤੀ ਮੇਰੀ ਉਦਾਸ ਓ ਸੀਗੀ
ਡਿੰਘਾ ਮੇਰੀਆਂ ਢਿਲੀਆਂ ਪਈਆਂ
ਹਰਕਤਾਂ ਮੇਰੀਆਂ ਸਿਥਲ ਪਈਆਂ
ਕਿਵੇ ? ਕਿਥੇ ? ਹੁਣ ਕਰਾਂ ਕੀ ਪਿਆਰੀ ?
ਇਹੋ ਜਿਹੀਆਂ ਹਵਾਈਆਂ
ਉਡ ਨੇ ਰਹੀਆਂ।

# ਪ੍ਰੇਮ ਖੁਮਾਰੀ

ਪ੍ਰੇਮੀ ਪ੍ਰੇਮ ਦੀ ਖੁਮਾਰੀ ਵਿਚ ਜਦੋਂ ਮਸਤ ਹੁੰਦਾ
ਫ਼ਰ-ਫਰ ਸਮਾਂ ਹਵਾ ਮਿਲ ਜਾਂਦਾ।
ਦੋ ਦਿਲਾਂ ਦਾ ਪ੍ਰੇਮ ਜਦੋਂ ਹੋ ਜਾਂਦਾ
ਉਹੀ ਜਾਣਦੇ ਵਸਲ ਸਰੂਰ ਏ ਕੀ ਹੁੰਦਾ।
ਮਿਲ ਮਿਲ ਕੇ ਖੁਸ਼ੀ ਅਪਾਰ ਹੁੰਦੀ
ਜਦੋਂ ਦਿਲ ਨੂੰ. ਦਿਲਬਰ ਮਿਲ ਜਾਂਦਾ।
ਲੈਹਰ ਦੌੜ ਜਾਂਦੀ ਤੱਦ ਖੁਸ਼ੀ ਸੰਦੀ,
ਵਿਚ ਜਿਸਮ ਖੁਮਾਰ ਜਿਹਾ ਫੈਲ ਜਾਂਦਾ।
ਤਦੋਂ ਦੁਨੀਆਂ ਦੇ ਸਵਾਦ ਸਭ ਭੁਲ ਜਾਂਦੇ
ਅਖਾਂ ਸਾਹਵੇ ਉਹਦੀ ਨੁਹਾਰ ਦਾ ਨੂਰ ਹੁੰਦਾ।
ਭਾਵੇਂ ਉਚ ਹੋਵੇ ਭਾਵੇ ਨੀਚ ਹੋਵੇ
ਛੂਤ ਛਾਤ ਦਾ ਫਰਕ ਨਾ ਮੂਲ ਹੁੰਦਾ।
ਕੈਂਹਦੇ ਜਦੋਂ ਪ੍ਰੇਮ ਦੇ ਡੋਰ ਦੀ ਖਿਚ ਹੋਵੇ
ਰਾਜ ਭਾਗ ਦਾ ਨਸ਼ਾ ਸਭ ਭੁਲ ਜਾਂਦਾ।

# ਤੇਰੀ ਯਾਦ

ਤੇਰੀ ਯਾਦ ਨੇ ਯਾਦਾਂ ਭੁਲਾ ਛਡੀਆਂ,
ਇਕੋ ਹੋ ਗਈ ਏ ਤੇਰੀ ਯਾਦ ਪਕੀ।
ਤੇਰੀ ਯਾਦ ਏ ਵਡੀ ਸਰੂਰ ਭਰੀ
ਹੋਰ ਯਾਦ ਵਿਚ ਨਾ ਉਹ ਸਰੂਰ ਰਤੀ।
ਦਿਲ ਯਾਦ ਭਰਿਆ ਅਖਾਂ ਸਾਦ ਭਰੀਆਂ
ਤੇਰੇ ਲਈ ਮੈ ਬਣਿਆ ਹਾਂ ਪਕਾ ਜਤੀ।
ਦਿਲ ਦੀਵੇ ਵਿਚ ਯਾਦ ਦਾ ਤੇਲ ਪਾ ਕੇ
ਅਖਾਂ ਵਿਚ ਵਛੋੜੇ ਦੀ ਜਗਾਈ ਬਤੀ।
ਏਸ ਅਜਬ ਸੁਰੰਗੀ ਵਿਚ ਰੋਸ਼ਨੀ ਦੇ
ਤੇਰੇ ਪਾਸ ਤੋਂ ਪੁਛੇ ਇਕ ਸੁਆਲ ਜਤੀ।
ਕਦੇ ਯਾਦ ਕੀਤਾ ਕਦੇ ਤਰਸ ਖਾਧਾ
ਕਦੇ ਡੋਲਿਆ ਈ ਤੇਰਾ ਸੰਘਾਸਨ ਰਤੀ।
ਸੱਚ ਆਖਦੇਵੀਂ ਝੂਠ ਨਾ ਆਖੀਂ।
ਖੌਫ ਰਬ ਦਾ ਖਾਈਕੇ ਸੱਚ ਦਸੀਂ।

# ਸਾਵਣ

ਸਾਵਣ ਏ ਵਡਾ ਚੰਗੇਰਾ
ਖਿਚਦਾ ਏ ਦਿਲ ਪਿਆ ਮੇਰਾ
ਤਿਰਛੀਆਂ ੨ ਇਹ ਦੀਆਂ ਵਾਛੜਾਂ
ਤੇਜ ਹਵਾ ਦੀਆਂ ਮਸਤ ਝਾਛੜਾਂ
ਠਾਲਦੀਆਂ ਨੇ ਪ੍ਰੇਮ ਅੰਧੇਰਾ
ਸਾਵਣ ਏ...............

ਬਿਜਲੀ ਦੀਆਂ ਕੜਕਾਂ ਪੈਂਦੀਆ
ਤੱਨ ਦੇ ਵਿਚ ਨੇ ਚਸਕਾਂ ਪੈਂਦੀਆਂ
ਤੜਫਦਾ ਏ ਦਿਲ ਪਿਆ ਮੇਰਾ
ਸਾਵਣ ਏ.....................................

ਮਿਠੀਆਂ ਮਿਠੀਆਂ ਅਵਾਜ਼ਾਂ ਮੋਰਾਂ
ਲਾਉਂਦੀਆਂ ਨੇ ਪ੍ਰੇਮ ਦੀਆਂ ਠੋਰਾਂ
ਪੀਆ ਪਾ ਲੈ ਹੁਣ ਤਾਂ ਮੋੜਾ
ਸਾਵਣ ਏ............................

# ਇਕ ਤਸਵਰ

ਇਕ ਸਾਹ ਜਿਹਾ ਉਤੇ ਨੂੰ ਉਠਦਾ ਏ ,
ਅੰਗਾਂ ਵਿਚ ਖਾਹਿਸ਼ ਕੜਵਲਦੀ ਏ ।
ਦਿਲ ਮਲੋ ਮਲੀ ਖੁਸ਼ ਨਸਦਾ ਏ ,
ਪਰ ਦੇਹ ਰਤਾ ਨਾ ਹਲਦੀ ਏ ।
ਮੱਜਬੂਰੀਆਂ, ਮਜਬੂਰ ਕਰਦੀਆਂ ਨੇ ,
ਅੱਖਾਂ ਵਿਚ ਵਸਦੀਏ ਨੀ ,
ਦਿਲਾਂ ਵਿਚ ਰਸਦੀਏ ਨੀ ।
ਗਮ ਖਾਰ ਰੜਕਦੇ ਨੇ ,
ਬ੍ਰਿਹੋ ਦੇ ਕੰਡੇ ਚੁਭਦੇ ਨੇ ।
ਮੇਰੀ ਪਿਆਰੀਏ ਨੀ,
ਬੁਲਬੁਲ ਦੇ ਫੁਲਾਂ ਵਾਂਙੂ ,
ਆਸ਼ਾਂ ਦੀ ਕਿਆਰੀਏ ਨੀ ।
ਗੁਲ ਕਲੋਲੇ ਦਿਸਦੇ ਨੇ,
ਕਦੋਂ ਬਹਾਰ ਅਸਾਡੀ ਆਵੇਗੀ ।
ਹਰਿਆਵਲ ਖਾਰਾਂ ਢਕ ਲੇਵੇ ਗੀ,
ਬੁਲਬੁਲ ਫੁਲਾਂ ਰਲ ਗਾਵੇਗੀ ।

ਤਦੋਂ ਖੁਸ਼ੀਆਂ ਦੀ ਲਹਿਰ ਚੜ੍ਹ ਜਾਵੇਗੀ।
ਚੇਤ ਹਵਾ ਵਗ ਜਾਵੇ ਗੀ।
ਚਾਉ ਚੜ੍ਹ ਜਾਊ ਵੇਖ ਪਰਛਾਵੇ ਨੂੰ
ਸਧਰਾਂ ਵਿਚ ਲਿਪਟੀ ਆਵੇਂਗੀ।
ਤੇਰੀਆਂ ਹਸਦੀਆਂ ਹੋਈਆਂ ਬੁਲੀਆਂ 'ਚ,
ਮੇਰੀ ਖੁਸ਼ੀਆਂ ਦੀ ਦੁਨੀਆਂ ਵੱਸ ਜਾਵੇਗੀ।

# ਬ੍ਰਿਹੋਂ ਤ੍ਰੰਗਾਂ

ਜਦੋਂ ਉਹ ਦਿਨ, ਜਦੋਂ ਜੱਦ ਯਾਦ ਆਂਦੇ ਨੇ
ਭੁਲੇ–ਹੋਏ, ਪ੍ਰੇਮ ਅਫਸਾਨੇ ਦੋਹਰਾਂਦੇ ਨੇ।
ਕਿਹੀ ਓ ਦੁਨੀਆ ਸੀ ਕਿਹਾ ਜਮਾਨਾ ਸੀ,
ਬੁਲਬੁਲੇ ਹ,.....ੱਸ ਹਸਕੇ, ਖੁਸ਼ੀ ਤਰਾਨੇ ਗਾਂਦੇ ਨੇ।
ਉਠਦੀਆਂ ਨੇ ਕਈ ਤਰੰਗਾਂ,
ਫੇਰ ਜਲ 'ਚ ਸਮਾਂ ਦੀਆਂ ਨੇ।
ਝਲਕਦੀਆਂ ਨੇ ਬਾਹਰ ਉਮੰਗਾਂ,
ਅਖੀਆਂ ਭਰ ਭਰ ਆਂਦੀਆਂ ਨੇ।
ਕੰਡਿਆਂ ਦੇ ਨਿਖਾਰ ਇਹ ਫੁਲਾ ਦੀਆਂ ਬਾਤਾਂ ਪਾਂਦੇ ਨੇ।
ਬਾਗ ਜਿਹਨੂੰ ਦੇਖਕੇ ਹੁੰਦੀ ਸੀ ਮੁਸਰਤ ਜੋ,
ਸੋਹਣੇ ੨ ਰੰਗ ਰੰਗੀਲੇ ਇਕ ਅੱਖ ਨਾ ਭਾਂਦੇ ਨੇ।
ਇਹ ਘਰ ਮੰਦਰ ਅਤੇ ਸਮਾਨੇ,
ਕਿਸੇ ਦੀ ਯਾਦ 'ਚ ਗਾਂਦੇ ਨੇ।
ਬੈਠਾ ਰਹਾਂ ਮੈਂ ਏਥੇ,
ਖਿਆਲ ਕਿਤੇ ਹੋਰ ਸਮਾਂਦੇ ਨੇ।

———

# ਬ੍ਰਿਹੋਂ ਲੰਗੋਰਾਂ

ਉਦਾਸ ਹਾਂ ਬੇਤਾਬ ਹਾਂ,
ਏਸ ਜ਼ਿੰਦਗੀ ਤੋਂ ਬੇਜ਼ਾਰ ਹਾਂ ।
ਜੀਵਨ ਨਈਆ ਡੱਗ ਮੱਗ ਡੋਲੇ,
ਉਠਦੇ ਨੇ ਦੀਮਾਗ 'ਚ ਵਾਵਰੋਲੇ ।
ਬਾਰਿਸ਼ ਹੋ ਰਹੀਏ ਗਮਾਂ ਦੀ,
ਉਠ ਰਹੇ ਨੇ ਬਦਲ ਕਾਲੇ ।
ਕਿਸੇ ਦੀ ਯਾਦ 'ਚ ਪਏ ਵਹਿੰਦੇ ਨੇ,
ਗ਼ਮਾਂ ਦੇ ਨਦੀਆਂ ਨਾਲੇ ।
ਕਿਸੇ ਜਾਨੀ ਸਮੁੰਦਰ 'ਚ ਮਿਲਨਾ ਏ,
ਕਹਿ ਰਹੇ ਨੇ, ਇਹ ਦੋ ਪਰਨਾਲੇ ।

---

# ਖਿੱਚਾਂ

ਕੀ ਰੋਵਣ ਦਾ ਭਈ ਫਾਇਦਾ ਈ,
ਇਹ ਕੁਦਰਤ ਦਾ ਭਈ ਕਾਇਦਾ ਈ ।
ਕਿਸੇ ਜਾਕੇ ਬੁਲਬੁਲ ਨੂੰ ਆਖਿਆ ਸੀ,
ਜਦੋਂ ਰੋਂਦੀ ਬੁਲਬਲ ਨੂੰ ਜਾਚਿਆ ਸੀ ।
ਉਸ ਮੋੜ ਕੇ ਉਸ ਨੂੰ ਆਖਿਆ,
ਓ ਦਰਦੀ ਦਰਦਾਂ ਦੇ ਰਖਿਆ ।
ਮੇਰੇ ਦਿਲ ਨੂੰ ਕਿਸੇ ਨਾ ਮਾਪਿਆ,
ਜਿਸ ਮਾਪਿਆ ਭੀ ਨਾ ਜਾਪਿਆ ।
ਜਿਸ ਆਪਣੇ ਤਾਈਂ ਮਾਪਿਆ,
ਉਸ ਮੇਰਾ ਦਿਲ ਹੈ ਜਾਪਿਆ ।
ਇਹ ਕੁਦਰਤ ਦੀ ਹੈ ਰੀਤ ਬਣੀ,
ਜਿਸ ਅੰਦਰ ਹੈ ਭਈ ਪਰੀਤ ਘਣੀ ।
ਉਸ ਹਾਣ ਲਾਭ ਨਹੀਂ ਜਾਚਿਆ,
ਜਿਸ ਵਿਚ ਹੈ ਪ੍ਰੇਮ ਦੀ ਵਿਆਖਿਆ ।
ਜਾਕੇ ਪੁਛੀਂ ਵੀਰ ਭਿਰੰਗੇ ਨੂੰ,
ਉਸ ਜਲਦੇ ਤਾਈਂ ਪਤੰਗੇ ਨੂੰ ।

ਤੈਂ ਰੋਂਦਾ ਡਿਠੀ ਕੋਇਲ ਨਹੀ,
ਤੈਂ ਸਮਝੇ ਉਸਦੇ ਬੋਲ ਨਹੀਂ ।
ਤੈਂ ਡਿਠਿਆ ਨਹੀਂ ਉਸ ਭਾਉਰੇ ਨੂੰ,
ਲਗਨਾ ਵ਼ਿਚ ਕਾਲੇ ਸੌਲੇ ਨੂੰ ।
ਕਦੇ ਚਕਵੀ ਪਾਸੋਂ ਪੁਛਿਆ ਏ,
ਜ਼ਿਹੜੀ ਸੂਰਜ ਤੋਂ ਮੰਗਦੀ ਭਿਛਿਆ ਏ ।
ਕਦੇ ਚਕੋਰ ਨੂੰ ਦਿਤੀ ਦਿਖਿਆ ਏ,
ਉਸ ਕੀ ਉਸ ਦਿਲ ਵਿਚ ਰਖਿਆ ਏ ।

---

# ਰਿਵਾਜੀ ਮੁਹਬਤ

ਲਾਉਂਦੇ ਕਈ ਰਹਿੰਦੇ ਨੇ ਝੂਠੀਆਂ ਨੀ ਯਾਰੀਆਂ,
ਸੁਣਾਉਂਦੇ ਕਈ ਰਹਿੰਦੇ ਨੇ ਝੂਠੀਆਂ ਕਹਾਣੀਆਂ ।
ਛੇਕਾਂ ਵਾਲੀ ਕਿਸ਼ਤੀ ਲੈ ਸਮੁੰਦਰਾਂ 'ਚ ਠਿਲਦੇ ਨੇ,
ਨਾਲੇ ਨੀ ਡਬੋਂਦੇ ਉਸ ਕਨਿਆਂ ਬੇਚਾਰੀ ਨੂੰ ।
ਆਪ ਬਾਹਰ ਤਿਰਦੇ ਨੇ ਲਮੀਆਂ ਉਹ ਤਾਰੀਆਂ ।
ਲਾਉਂਦੇ ਕਈ ਰਹਿੰਦੇ ਨੇ..............

ਝੂਠੀ ਨੀ ਮੁਹਬਤ ਦੇ ਗ਼ਾਉਣੇ ਕਈ ਗਾਉਂਦੇ ਨੇ,
ਝੂਠੇ ਪ੍ਰੇਮ ਦੇ ਕੀਰਨੇ ਭੀ ਪਾਉਂਦੇ ਨੇ ।
ਫੱਸ ਕਈ ਜਾਂਦੀਆਂ ਨੇ ਕੁੜੇ ਕੱਚ ਨਾਰੀਆਂ ।
ਲਾਉਂਦੇ ਕਈ ਰਹਿੰਦੇ ਨੇ.......................

ਝੂਠੀ ਪਹਿਲੋਂ ਠਾਠ ਬਣਾ ਜਿਸਮਾਂ ਚਮਕਾਉਂਦੇ ਨੇ ।
ਮਿਠੇ੨ ਬੋਲਾਂ ਵਾਲੇ (ਫੇਰ) ਕੌੜਾ ਦਿਲ ਵਖਾਉਂਦੇ ਨੇ।
ਬੜਾ ਨੇ ਡਬੋ ਦਿੰਦੇ ਕਰ ਬਦਕਾਰੀਆਂ।
ਲਾਉਂਦੇ ਕਈ ਰਹਿੰਦੇ ਨੇ.......................

ਭੋਲੀ ਭ਼ਾਲੀ ਸ਼ਕਲ ਵਾਲੇ ਭੋਲੇ ਦਿਲਾਂ ਨੂੰ ਲਭਾਂਉਂਦੇ ਨੇ ।

ਪਥਰ ਉਹ ਹਿਰਦੇ ਜਦੋਂ ਮੋਮਾਂ ਨੂੰ ਢਲਾਉਂਦੇ ਨੇ।
ਅਖਾਂ 'ਚ ਘਸੂਨ ਦੇ ਦੇ ਰੋਂਦੀਆਂ ਬੇਚਾਰੀਆਂ।
ਲਾਉਂਦੇ ਕਈ ਰਹਿੰਦੇ ਨੇ...............

ਸੋਹਣੀ ਸੁੰਦਰ ਸ਼ਕਲ ਵਾਲੇ ਚੱਨ ਨੂੰ ਸ਼ਰਮਾਉਂਦੇ ਨੇ।
ਏਧਰ ਦੀ ਨਾ ਉਧਰ ਦੀ ਜਦੋਂ ਪਲਾ ਉਹ ਖਿਸਕਾਉ ਦੇ ਨੇ।
ਪੇਂਦੀਆਂ ਨੇ ਉਨਾਂ ਉਤੇ ਜਗਤ ਦੀਆਂ ਫਿਟਕਾਟੀਆਂ।
ਲਉਂਦੇ ਕਈ ਰਹਿੰਦੇ ਨੇ...............

ਜਿੰਦਗੀ ਦੇ ਸਬਜ ਕਈ ਬਾਗ ਭੀ ਦਿਖਾਉਂਦੇ ਨੇ।
ਦਗਿਆਂ ਵਾਲੀ ਬਾਜੀ ਕਈ ਤਰਾਂ ਦੀ ਲਗਾਉਂਦੇ।
ਪਿਛੋਂ ਫਿਰ ਦਿੰਦੇ ਨੇ ਉਹ ਦਰਦਾਂ ਦੀਆਂ ਪਟਾਰੀਆਂ।
[illegible]ਾਉਂਦੇ ਕਈ ਰਹਿੰਦੇ ਨੇ...............

# ਸੱਚਾ ਪ੍ਰੇਮੀ

ਜੇ ਕੋਈ ਮੈਨੂੰ ਆਕੇ ਆਖੇ,
ਮੈਂ ਰਤਾ ਭੀ ਕਾਮੀ ਨਹੀਂ ।

ਮੈਂ ਹਾਂ ਬੁਲਬਲ ਪ੍ਰੇਮ ਮਤਵਾਲ,
ਭ੍ਰਾਉਰੇ ਜਿਹੀ ਮੇਰੇ 'ਚ ਖਾਮੀ ਨਹੀਂ ।

ਇਕ ਤੇ ਹਾਂ ਮੈਂ ਕਾਇਮ ਰਹਿੰਦਾ,
ਦੂਜੇ ਦੀ ਦਿਲ 'ਚ ਨਿਸ਼ਾਨੀ ਨਹੀਂ ।

ਮੇਰੀ ਕੋਮਿਲ ਵਫਾ ਨਾਲ ਉਬਰੀ ਏ,
ਦਿਲ ਪਥਰ ਜਜ਼ਬਾ ਨਫ਼ਸਾਨੀ ਨਹੀਂ ।

ਮਰਾ ਸੀਨਾ ਯਾਦਾਂ ਭਰਿਆ ਏ,
ਭੁਲ ਜਾਣ ਦੀ ਮੇਰੇ 'ਚ ਬਦਨਾਮੀ ਨਹੀਂ ।

ਮੈਂ ਸਿਦਕ 'ਚ ਜ਼ਿੰਦਗੀ ਬਤਾਉਣ ਵਾਲਾ,
ਸਿੱਕ ਸਚੀ ਹੈ, ਕੋਈ ਹੈਰਾਨੀ ਨਹੀਂ ।

ਮੈਨੂੰ ਬ੍ਰਿਹੋਂ 'ਚ ਰੰਗਣ ਚੜ੍ਹਦੀ ਏ,
ਟੱਲ ਜਾਣਾ ਪ੍ਰੇਮ ਹਰਾਮੀ ਨਹੀਂ ।

ਹੈ ਉਹ ਟੁਕੜਾ ਮੇਰੇ ਦਿਲ ਦਾ,
ਮੈਂ ਦਾਦਾਂ ਦੇ ਦੇ ਥੱਕਾਂ ਨਾ।

ਅੰਸੂ ਵਹਿ ਜਾਵਣ ਮੇਰੇ ਖੁਸ਼ੀਆਂ ਅੰਦਰ,
ਮੈਂ ਸਿਫਤਾਂ ਕਰਦਾ ਅੱਕਾਂ ਨਾ ।

ਕਿਨੀ ਥਾਂ ਹੈ ਉਸ ਲਈ ਮੇਰੇ ਅੰਦਰ,
ਸੀਨਾਂ ਪਾੜ ਵਿਖਾ ਸਕਾਂ ਨਾ ।

# ਜੱਗ ਅੰਦਰ

ਮੈਂ ਗੁਮ ਸੁਮ ਜਿਹਾ ਹੋਕੇ,
ਗੁਮ ਹੋਈਆਂ ਚੀਜ਼ਾਂ ਟੋਲਦਾ ਹਾਂ।
ਮੈਂ ਗੁਮ ਜਿਹੀਆਂ ਦਿਲ ਤੈਹਾਂ,
ਹਰਦਮ 'ਫੋਲ' ਫੋਲਦਾ ਹਾਂ।
ਉਦਾਸ ਨਿਰਾਸ ਜਿਹਾ ਹੋਕੇ,
ਨਿਰਾਸਾਂ ਦੀ ਬਾਬਤ ਸੋਚਦਾ ਹਾਂ।
ਇਸ ਭੇਤ ਭਰੇ ਜੱਗ ਅੰਦਰ,
ਮੈਂ ਭੇਤ ਜੀਵਨ ਦੇ ਟੋਲਦਾ ਹਾਂ।

# ਦੋਸਤ

ਮੈਂ ਦੋਸਤ ਭੀ ਕਈ ਟੋਲੇ ਹਨ
ਕਈਆਂ ਦੇ ਦਿਲ ਮੈਂ ਫੋਲੇ ਹਨ।
ਸਚੀ ਦੋਸਤੀ ਦੀਆਂ ਸਾਈਆਂ
ਮੈਂ ਕਈ ਵਾਰੀ ਹੀ ਲਾਈਆਂ ਹਨ।
ਸੋਹਣੇ ਸੁੰਦਰ ਛੈਲ ਛਬੀਲੇ
ਮਨ ਮੋਹਣੇ ਕਈ ਡਿਠੇ ਨੇ।
ਮਿਠਾ ਬੋਲਣ ਪੜੇ ਲਿਖੇ
ਬਹੁ ਸੁਘੜ ਸਿਆਣੇ ਡਿਠੇ ਨੇ।
ਖੁਦਗਰਜ਼ੀ ਦੇ ਪੁਤਲੇ ਬਹੁਤੇ
ਪਰ ਦਿਲ ਦੇ ਉਹ ਸਚੇ ਨੀ।
ਸ਼ੇਖੀ ਖੋਰ ਇਆਸ਼ੀ ਬੰਦੇ
ਮੈਨੂੰ ਲਗਦੇ ਚੰਗੇ ਨਹੀਂ।
ਸੁਖਾਂ ਦੇ ਨੇ ਸਾਥੀ ਬਹੁਤੇ
ਪਰ ਦੁਖਾਂ ਦੇ ਸਾਥੀ ਨਾ।

ਸੱਚ ! ਜੀਵਨ ਸਾਥੀ ਘਟ ਨੇ ਮਿਲਦੇ
ਭੀੜ 'ਚ ਅੱਖ ਮਲਾਉਂਦੇ ਨਾ।
ਸ਼ਾਇਰ ਜੀ ਬਹੁਤ ਘਟ ਮੈਨੂੰ ਮਿਲੇ
ਜੋ ਦਿਲ ਮੇਰੇ ਨਾਲ ਰੋਂਦੇ ਨੇ।
"ਬਲਬੀਰ" ਨੇ ਬਹੁਤ ਘਟ ਸਜਣ
ਜਿਹੜੇ ਦੁਖਾਂ 'ਚ ਲਬਜਾਂ ਟੋਂਹਦੇ ਨੇ।

# ਜੱਗ ਰੀਤਾਂ

ਸਰਾਵਾਂ ਸਹੂਲਾਂ ਤਰਵਰਾਂ ਵਿਚ ਬਾਗਾਂ ਸੋਹਣੇ।
ਸੋਹਣੇ ਰਾਹੀ ਵਿਦਯਾ ਰਥੀ ਪੰਛੀ ਮਨਮੋਹਣੇ।
ਸਮਾਂ ਪਾ ਨਾ ਦਿਸ ਆਵੰਦੇ ਐਸੇ ਪਰੋਹੁਣੇ।
ਤਿਵੇਂ ਹੈ ਜਗ ਦੀ ਕਾਰ ਬਣੀ ਅਜ ਕੱਲ ਥੋੜੇ ਥੋੜੇ।
ਇਹ ਹੈ ਧੁਰ ਦੀ ਰੀਤ ਬਣੀ ਧੁਰ ਦੀ ਕਿਹੜਾ ਮੋੜੇ।
ਬਾਕੀ ਰਹਿੰਦੇ ਸਾਥੀ ਭੀ ਵਿਚ ਜਲਨ ਵਿਛੋੜੇ।
ਤਿਵੇਂ ਤਿਨਾਂ ਲਦ ਜਾਵਣਾ ਜਾਣ ਕੋਈ ਨਾ ਪਛਾਣੇ।
ਦੁਨੀਆਂ ਟੁਰਦੀ ਵੇਖਕੇ ਬੇਸ਼ਕ ਇਹ ਭਰਦਾ ਹਾਵੇ।
ਜਿਉਂ ਸਿਰ ਵਿਚ ਨਹੀਂ ਵਜਦੀ ਨੇਕੀ ਕੀ ਇਹ ਜਾਣੇ!
ਦੂਜਿਆਂ ਦੇ ਖੂਨ ਚੂਸਕੇ ਆਪਣਾ ਖੂਨ ਵਧਾਵੇ।
ਇਹ ਪਾਪੀ ਨਹੀਂ ਸਮਝਦਾ ਸਭ ਨਿਸਫਲ ਜਾਵੇ।
ਇਹ ਪਸਾਰਾ ਚਾਰ ਦਿਨ ਸੋਚਣ ਨਾ ਇਦਾਣੇ।
ਜਿਨ ਸੋਚੀ ਸੋਚ ਸੇ ਤਰ ਗਏ ਪਰ ਥੋੜੇ ਸਿਆਣੇ।

———

# ਫੁੱਲ

ਇਕ ਬਾਗ 'ਚ,
ਹਰੀਆਂ ਹਰੀਆਂ ਬਾੜਾ ਦੀਆਂ,
ਬੁਕਲਾਂ ਵਿਚ ਸਮਾਇਆ।
ਡਿਠਾ ਫੁਲ ! ਇਕ ਮੈਂ ਦੂਰੋਂ,
ਦਿਲ ਮੇਰਾ ਲੈ ਲਹਾਇਆ।
ਲੁਭਾਈਆਂ ਹੋਈਆਂ ਅਖੀਆਂ ਸੰਗ,
ਸਧਰਾਂ ਭਰ ਕਦਮ ਵਧਾਇਆ।
ਨੇੜੇ ਹੋਇਆਂ ਮਿਠ ਠੰਢਾ ਰਲਿਆ,
ਮਹਿਕਾਂ ਦਾ ਗਫਾ ਇਕ ਆਇਆ।
ਖਿੜਿਆ ਸ਼ੋਘਰ ਚਹਿਕਾਂ ਅੰਦਰ,
ਘਾ ਦੀ ਸ਼ਾਹੀਆਂ ਤੋਂ ਉਚੇ ਨੇ,
ਖਿੜ ਖਿੜ ਦਿਲ ਮੇਰਾ ਮਚਲਾਇਆ।
ਨਸੀਮਾਂ ਦੀਆਂ ਵਲਗਣਾ ਸੋਹਿੰਦਾ,
ਟਹਿਕ ਟਹਿਕ ਕੇ ਸਿਰ ਉਸ ਆਪਣਾ,
ਮੇਰੇ ਵਲ ਨਿਵਾਇਆ।

ਕੋਮਿਲਤਾ ਦੀ ਖ਼ੂਬੀ ਦਸ ਕੇ,
ਉਸ ਮੇਰੇ ਤਾਂਈ ਸ਼ਰਮਾਇਆ ।

ਵਿਸਮਾਦਾ ਨਾਲ ਭਰਿਆ ਉਸ ਮੈਨੂੰ,
ਆਪਣਾ ਆਪ ਭੁਲਾਇਆ ।

ਕੋਲ ਹੋਇਆ ਸਰੂਰਾਂ ਵਿਚ ਪਲਦਾ,
ਹਿਕ ਹੁਲਾਸ ਉਭਾਰੀਂ,
ਫੈਲੀ ਹੋਈ ਖੁਮਾਰੀ ਹਰ ਸੋਚੀਂ,
ਸਰੀਰ ਬਜਟੀਂ ਮੰਡਲਾਇਆ ।
ਕਰੇ ਉਸਨੂੰ ਹੁਣ ਕੀ ਬਾਉਰਾ,
ਕੀ ਬੁਲ੍ਹਾਂ ਤੇ ਚੁਮਣ ਸਜਾਵਾਂ ?

ਜਾਂ ਫਿਰ ਚੁਕਕੇ ਉਸਦੀ ਸੋਹਪਣ,
ਛਾਤੀ ਨਾਲ ਲਗਾਵਾਂ ।
ਯਾ ਫਿਰ ਉਸਨੂੰ ਤੋੜ ਟਹਿਣੀਉ,
ਸਦਾ ਲਈ ਆਪਣਾ ਬਣਾਵਾਂ ।

ਸਮਝ ਨਾ ਆਵੇ ਕਾਈ ਮੈਨੂੰ,
ਤੱਦ ਤੇਰੀ ਸੁੰਦਰ ਮਹਿਕ ਕੁਮਲਾਵੇ,
ਇਹ ਰਮਜ਼ ਕੇ ਕਦਰਾਂ ਅਖੀਉਂ
ਇਕ ਮੋਤੀ ਉਮਡਾਇਆ ।
ਉਸ ਦੇ ਸੁਆਗਤ ਲਈ ਇਕ ਹਾਉਕਾ,

*ਫਟ ਬਾਹਿਰ ਉਛਲ ਕੇ ਆਇਆ ।
ਪਤਾ ਨਹੀ ਕੀ ਸ਼ੈ ਉਹ ਸੀਗੀ,
ਜਾਂ ਦਿਲ ਰੂਪ ਵਟਾਇਆ ।
ਉਸਦੀ ਚਮਕ ਨੇ ਚਮਕ ੨ ਕੇ
ਆਖ਼ਰ ਦਿਹ ਸਮਝਾਇਆ ।
ਬਸ ! ਦਰਸ਼ਨ ਕਰਿਆ ਕਰ ਪਰਤੱਖ ਤੂੰ
ਕਾਦਰ ਕਰੀਮ ਦੇ ਪਿਆਰੇ,
ਸਬਜ ਸਬਜ ਕੁਦਰਤ ਦੇ ਦਿਲ ਉਤੇ,
ਤੂੰ ਨਿਤ ਰੂਹ ਭਰ ਵਸਲ ਮਨਾਇਆ ਕਰ ।
ਸੁਖਸ਼ਮ ਸ਼ੁਕਰ ਦੀਆਂ ਝੋਲੀਆਂ ਭਰਕੇ,
ਪ੍ਰੀਤਮ ਦੀ ਆਰਤੀ ਗਾਇਆ ਕਰ ।
ਖਿੰਡਦੇ ਨੂਰ ਦੀਆਂ ਬੁਕਾਂ ਭਰ ਭਰ,
ਨਾਲ ਸੁਆਦਾਂ ਨਿਗਲਾਇਆ ਕਰ ।
ਬਖਸ਼ਿਸ਼ ਰਹਮਤ 'ਚ ਛਾਤੀ ਤਣਕੇ ।
ਪ੍ਰੇਮ ਦੇ ਨਗਮੇ ਗਾਬਿਆ ਕਰ ।
ਐਪਰ ਡਰ ਡਰ ਪੈਰ ਖੜਕਾਵੀ,
ਕੋਈ ਨਾ ਮਹਿਬ ਪ੍ਰੀਤ ਉਡ ਜਾਵੇ,
ਫਿਰ ਪਰਾਂ ਦੂਰ ਹੀ ਬੁਤ ਜਿਹਾ ਬਣਕੇ,

*ਇਕ ਦਮ, ਨਾਲ ਦੀ ਨਾਲ

ਲਿਵਲੀਨ ਨੀਝਾਂ ਟਕਾਇਆ ਕਰ।
ਖਾਰਾਂ ਤੇ ਨਿਗ੍ਹਾ ਹਸਾਉਣ ਦੇ ਪਿਛੋਂ,
ਪਤੀਆਂ 'ਚ ਆਪਾ ਰਚਾਉਣ ਦੇ ਪਿਛੋਂ,
ਕਾਦਰ ਕਰਿਸਮੇਂ ਨੱਕ ਨੱਚ ਕਰ ਕੇ
ਦੂਰਾ ਹੋ ਹੋ ਗਾਇਆ ਕਰ।
ਹਿੰਝੂ ਹਿੰਝੂ ਹੋ ਵੈਰਾਗੀ,
ਤ੍ਰੇਲ ੨ ਹੋ ਜਾਇਆ ਕਰ।

---

# ਤੂੰ ਕੀ ਹੋਵੇਂ

ਦੁਨੀਆਂ ਆਖਦੀ ਤੂੰ ਇਨਸਾਨ ਪਿਆਰੇ,
ਦੇਖੀਂ ਵਿਚ ਪਰਦੇ,
†ਸਿੰਙਾਂ ਵਾਲਾ ਨਾ ਛੁਪਿਆ ਹੈਵਾਨ ਹੋਵੇਂ ।
ਤੇਰੇ ਆਚਰਨ ਦੀ ਏਸ ਭੁਈ ਕੁਲੀ ਅੰਦਰ,
ਵਿਸਵਾਸ਼ ਅਕਲ ਦਾ ਸੋਹਿਣਾ ਪ੍ਰਕਾਸ਼ ਹੋਵੇ।
ਬੂਟੇ ਵਰਗਾ ਤੇਰਾ ਇਹ ਜੀਵਨ ਹੋਵੇ ।
ਫੁਲ ਵਰਗੀ ਤੇਰੀ ਪਿਆਰੀ ਜਾਨ ਹੋਵੇ ।
ਐਪਰ ਤੇਰੇ ਸੋਹਣੇ ਫੁਲ ਵਰਗੇ ਚੇਹਰੇ ਅੰਦਰ,
ਸਬਰ ਇਸਤਕਲਾਲ ਰੂਪੀ ਖੁਸ਼ਬੂ ਭੀ ਹੋਵੇ ।
ਕੋਈ ਬੁਲਬਲ ਦੀਵਾਨਾ ਨ ਨਿਰਾਸ਼ ਪਰਤੇ,
ਐਸੀ ਕਾਗਜ਼ੀ ਬਣੀ ਨਾ ਸ਼ਾਨ ਹੋਵੇ ।
ਸਦਾ ਘੂਕਦੇ ਰਹਿਣ ਭਾਉਰੇ ਤੇਰੇ ਗਿਰਦੇ,
ਬੁਲਬਲ ਗਾਂਦੀ ਜਾਂ ਸਦਾ ਤੇਰੇ ਗੀਤ ਰੋਹਵੇ ।

---

†ਬਿਨਾ ਬਜਾ ਹੀ ਕੁਝੇ ਕੋਲੋਂ ਲੰਘੇ ਸਿੰਙ ਹਲਾ............
ਰਾਹ ਜਾਂਦੇ ਨਾਲ ਮਲੋ ਮਲੀ ਦੇ ਝਗੜੇ ਖਰੀਦਣ ਵਾਲਾ।

ਤੇਰੇ ਗਿਰਦੇ ਸੋਭਾ ਦੀ ਲਗੀ ਰਹੇ ਰੌਣਕ,
ਕੌੜੀਆਂ ਮਖੀਆਂ ਦੀ ਗੁੰਜਾਰ ਲਈ ਭੀ,
ਰਸ ਵੰਡਣੇ ਦੀ ਤੇਰੇ 'ਚ ਗੁੰਜਾਇਸ਼ ਹੋਵੇ ।
ਤੇਰੀ ਸੋਹਣੀ ਨਰਮ ਜੀਭ ਅੰਦਰ ਜੁਆਨਾ,
ਦਿਲ ਖਿਚਵੀ ਮਿਠੀ ਮਿਠਾਸ ਹੋਵੇ ।
ਐਪਰ ! ਮਿਠੀ ਏਸ ਮਿਠਾਸ ਦੇ ਰਾਜ ਅੰਦਰ,
ਕਠੋਰਤਾ, ਕਪਟਤਾ ਦਾ ਨਾ ਬਣਿਆ ਪਾਜ ਹੋਵੇਂ
ਡਰਦਾ ਰਹੇਂ ਤੂੰ ਸਦਾ ਹੀ ਓਸ ਕੋਲੋਂ,
ਜਿਹੜਾ ਤੇਰੇ ਤੋਂ ਰਤਾ ਭੈ ਮਾਨ ਹੋਵੇ ।
ਅੰਦਰੋਂ ਸਿਆਣਾ, ਤੇ ਬਾਹਰੋਂ ਭੋਲਾ ਪਣ ਟਪਕੇ,
ਹਥ ਬਨ ਮਿਲੇਂ ਮਿਲਣ ਆਇ ਲਈ ਮਿਲਨਸਾਰ ਹੋਵੇਂ ।
ਜੀਂਦਾਂ ਰਹੇਂ ਤੂੰ ਸਦਾ ਹੀ ਓਸ ਲਈ,
ਜਿਹੜਾ ਤੇਰੀ ਜਿੰਦਗੀ ਦੀ ਅਰਦਾਸ ਹੋਵੇ ।
ਉਸਦੇ ਵਿਚ ਤੂੰ ਏਨਾ ਲੀਨ ਹੋ ਜਾਵੇਂ,
ਚਿਤਵੇ ਉਹ ਤੇ ਤੂੰ ਉਹਦੀ ਹਰ ਖਾਹਿਸ਼ ਹੋਵੇਂ ।
ਮਿਠਾ ਲਫ਼ਜ ਜੇ ਕੋਈ ਬੋਲ ਦੇਵੇ,
ਅਗੋਂ ਸ਼ਾਹਿਤ ਦਾ ਡੁਬ ਡੁਬ ਗਲਾਸ ਹੋਵੇ ।
ਉਏ, ਸੋਹਣੇ, ਸੁੰਦਰ ਮਲੂਕ ਚੰਚਲ
(ਰੁਕ) ਤੇਰੇ ਨਰਮ ਜਿਹੇ ਜਿਸਮ ਦੀ ਖਲ ਅੰਦਰੋਂ
ਮਤਲਬ: ਨਰਮ ਹੋਵੇ ਨਾ ਆਕੜਖਾਨ ਹੋਵੇਂ ।

ਜੇ ਸਖਸ਼ੀਅਤ ਤੇਰੀ ਕਿਤੇ ਮਹਾਨ ਹੋਵੇ,
ਕੋਮਿਲਤਾ ਦੀ ਭਰੀ ਵਿਚ ਸ਼ਾਨ ਹੋਵੇ ।
ਜੇ ਤੂੰ ਅਕਲ ਦਾ ਕੋਟ ਤੇ ਗੜ੍ਹ ਹੋਵੇਂ,
ਕੌਮ ਲਈ ਨਾ ਧਬਾ ਬਦਨਾਮ ਹੋਵੇਂ ।
ਛੇੜੀਂ ਜ਼ਿੰਦਗੀ ਦੀ ਤਾਰ ਹਛੀ ਛੇੜੀਂ,
ਗੀਤ ਅਛਾ ਕੋਈ ਇਨਜਾਮ ਹੋਵੇ ।
ਜੇ ਤੂੰ ਪ੍ਰੇਮ ਦਾ ਸੁਬ੍ਹਾ ਪੈਗਾਮ ਹੋਵੇਂ,
ਤਾਂ ਸ਼ਾਮੀ ਗੁਣਕਾਰੀ—ਮਿਠਾ ਜਾਮ ਹੋਵੇਂ ।
ਓਇ ਪੁੰਗਰਦਿਆ ਸੋਹਿਣੇ ਨੌਜਵਾਨਾ,
ਤੇਤੋਂ ਵਧਕੇ ਤੇਰੀ ਸੋਹਣੀ ਦੁਨੀਆਂ ਹੋਵੇ ।
ਓਦੋਂ ਵਧਕੇ ਸੋਹਣਾ ਤੂੰ ਆਪ ਹੋਵੇਂ,
ਸੋਹਿਣੇ ਵਫਾ ਪਰਾਂ ਵਾਲਿਆ ਪ੍ਰਵਾਂਨਿਆ ਓਏ ।
ਕਿਸੇ ਦੋਸਤ ਦੀ ਵਫਾ ਦੀ ਲਾਟ ਉਤੋਂ,
ਕਿਉਂ ਨਾ ਜਿੰਦ ਤੇਰੀ ਕੁਰਬਾਨ ਹੋਵੇ ।
ਐਵੇਂ ਦੁਖਾਂ ਦੇ ਹਿੰਝੂ ਹੜ੍ਹਾਇਆ ਨਾ ਕਰ ।
ਦੁਖ ਪੀ ਕਰਕੇ, ਕਿਸੇ ਦੁਖੀ ਦਾ ਦੁਖ ਵੰਡਾਣ ਲਈ ।
ਤੇਰੇ ਕੋਲ ਹਿੰਝੂਆਂ ਦੀ ਸਾਂਭੀ ਕਾਨ ਹੋਵੇ,
ਹਾਂ ਫਿਰ ਦੁਖੀ, ਪਿਆਸਿਆ, ਮਜਲੂਮਾਂ ਦੀ ਰਾਖੀ ਲਈ ਭੀ,
ਬੀਰ ਰਸ ਰਤੀ ਡੌਲੇ ਫਰਕਦੀ ਤੇਰੇ ਕਿਰਪਾਨ ਹੋਵੇ ।
ਦਿਲ ਸਾਫ ਪਧਰ ਨਿਰਛਲ ਹੋਵੇ,

ਐਪਰ ਪਾਪੀਆਂ ਦੇ ਬੇੜੇ ਡੋਬਣੇ ਲਈ,
ਜਜ਼ਬੇ ਭਰਿਆ, ਛਲਾਂ ਮਾਰਦਾ, ਤੂੰ ਤੂਫਾਨ ਹੋਵੇਂ।

# ਜਨੂੰਨ ਦੀ ਵਾ

ਵਹਿਸੀ ਹਵਾ ਦੇ ਐਸੇ ਏਥੇ ਝਖੜ ਝੁਲੇ,
ਖੁਸ਼ਬੂ ਭਰੀ ਹਵਾ ਖਿੰਡੀ ਕਈ ਵਾਰੀ।
ਕਈ ਬੁਲਬੁਲਾਂ ਏਸਨੇ ਮਾਰ ਦਿਤੀਆਂ,
ਐਸੀ ਬਾਗ ਦੀ ਮਜ਼ਹਬਣ ਇਹ ਬਣੀ ਰਾਣੀ।
ਹਸਦੇ ੨ ਫੁਲ ਇਸਨੇ ਮਸਲ ਦਿਤੇ,
ਵਿਚ ਡੋਡੀਆਂ ਭੀ ਇਸ ਨਾ ਕਰੀ ਖਰੀ।
ਅਧ ਖਿੜਿਆਂ ਦੀ ਭੀ ਦਰੜ ਜਾਨ ਦਿਤੀ,
ਸੜਕਾਂ ਤੋੜ ਦਿਤੀਆਂ, ਬਾੜਾਂ ਭਨ ਦਿਤੀਆਂ,
ਖੌਫੋ ਹਿਰਾਸ ਦੀ ਐਸੀ ਇਕ ਤਣੀ ਤਾਣੀ।
ਵਿਚ ਬਾਗ ਦਿਓਂ ਕੋਮਿਲ ਸਨ ਤਿੜਕ ਖਿੰਡਦੇ
ਐਸੀ ਪਾਪਣ ਨੇ ਹੱਥ 'ਚ' ਫੜੀ ਕਟਾਰੀ।
ਖੇਤਾਂ, ਰੜਿਆਂ, ਕਪਾਹਾਂ 'ਚ ਮੁਰਝਾ ਗਏ
ਜੀਂਦੇ ਮੌਤ ਵਿਚ ਸਨ ਸਾਹ ਬੰਦ ਕਰੀਂ।

ਕਈ ਬੁਲਬਲਾਂ ਖੂਹਾਂ ਦੇ ਵਿਚ ਡਿਗੀਆਂ
ਕਈਆਂ *ਕੰਡਿਆਂ ਨਾਲ ਜਾ ਛਾਤੀ ਪਾੜੀ ।
ਹੇਠਾਂ ਅੱਗ ਦੇ ਭਾਂਬੜ ਸਨ ਮਚ ਰਹੇ
ਉਤੋਂ ਡਿਗੇ ਅੰਬਰ ਧਰਾਲੇ †ਫਟ ਕਰੀਂ ।
ਕਈ ਭੰਬਟ ਬਣ ਅੱਗ ਵਿਚ ਸੜ ਗਈਆਂ,
ਭੇਟਾ ਚੜ੍ਹ ਗਈਆਂ ਕਾਲੇ ਬਦਲੀਂ
ਚਮਕੇ ਕਟਾਰ ਜਿਹੜੀ ।

ਰਾਤਾਂ ਉਤੇ ਅੰਧੇਰ ਗਰਦੀ ਦਾ ਪਲਾ ਪਿਆ
ਸੂਰਜ ਚੜ੍ਹਦਾ ਸੀ ਲੈ, ਮੌਤ ਕਿਰਨ ਕਰਾਰੀ ।
ਅਖਾਂ ਵਿਚੋਂ ਸਨ ਹੰਝੂ ਮੁਕ ਗਏ
ਬਣ ਗਈ ਸਤਵੰਤੀ ਬੇ ਬੋਲ ਬੇਚਾਰੀ ।
ਇਨਾਂ ਹੰਝੂਆਂ ਦੀਆਂ ਨਦੀਆਂ ਵਹਾ ਦਿਤੀਆਂ,
ਪਥਰ ਭਿਜੇ ਨਾ ਬਲੇ ਦਬੀ ਸਭਿਅਤਾ ਭਾਰ ਮਾਰੀ ।
ਭੂਨਾ ਖੂਨ ਨਾਲ ਲਥ ਪਥ ਕੂਚਾਂ ਸਾਹਿਵੇਂ,
ਇਨਸਾਨੀਅਤ ਕੰਬ ਰਹੀ ਸੀ ਥਰ ਥਰ ਏਚਾਰੀ ।
ਪਪੀਹੇ ਖੂਨ ਦੀਆਂ ਬੂੰਦਾਂ ਨਾਲ ਮਰ ਰਹੇ ਸਨ

---

*ਨੇਜ਼ੇ, ਭਾਲੇ

†ਗਲੀਆਂ ਕਰੀਂ, ਇਉਂ ਜਾਪਦਾ ਸੀ ਜਿਵੇਂ ਪਾਣੀ ਭਰਿਆ ਅਸਮਾ[ਨ]
ਫੱਟ ਗਿਆ ਹੈ ।

ਕਵੀਆਂ ਆਲਮਾਂ ਦੀ ਜਾਨ ਹੋਈ ਆਲਮਾਲੀ।
''ਸਚ ਬਿਜਲੀ ਦਾ ਚਾਨਣ ਸੀ ਧੂਆਂ ਬਣਿਆ''
ਐਸੀ ਮਜ਼ਹਬੀਆਂ ਦੀ ਗਈ ਸੀ ਮਤ ਮਾਰੀ।

---

## ਦਿਲ

ਦਿਲ ਘਬਰਾਵੇ
ਦਿਲ ਬੇਪਰਵਾਹ,
ਦਿਲ ਡੁਬੇ
ਤੇ ਦਿਲ ਇਹ ਤਾਰੀਆਂ ਲਾਉਂਦਾ ਜੀ
ਦਿਲ ਹੀ ਦੁਖਾਂ ਦੀਆਂ ਹੈ ਕੂਕਾਂ,
ਦਿਲ ਸੁਖਾਂ ਦਾ ਖਜ਼ਾਨਾ ਏ।
ਦਿਲ ਹੀ ਘੁਪ ਅੰਧੇਰ ਹੈ ਪਿਆਰੇ
ਦਿਲ ਵਿਚ ਪ੍ਰੇਮ ਅਨਵਾਰੇ ਭੀ।
ਦਿਲ ਹੈ ਕੌੜਾ,
ਦਿਲ ਹੈ ਮਿਠਾ
ਦਿਲ ਕਬਰਾਂ ਨਾਲੋਂ ਫਿੱਕਾ ਭੀ।
ਸਦਾ ਬਹਾਰਾਂ ਰਹਿਵਣ ਏਥੇ,

ਏਥੇ ਅਮ੍ਰਿਤ ਦਾ ਝਰਨਾ ਭੀ ।
ਏਥੇ ਰਸ ਭਰੀਆਂ ਫਿਜ਼ਾਵਾਂ ਗੁੰਜਣ,
ਭਾੜੂਦਾ ਦਿਲ ਵਿਚ ਟਹਿਕਾਂ ਜੀ ।
ਉਹ ਠੰਡਾ ਸੀਤਲ ਸੋਮਾ ਏ,
ਕਿਸੇ ਕਰਮਾਂ ਵਾਲੇ ਲਭਾ ਜੀ ।

———

# ਵਾਹ ਕਾਦਰ

ਆਸ਼ਕ ਸਚੇ ਇਸ ਜਗ ਵਿਚ
ਕੁਦਰਤ ਦੀ ਵਲੋਂ ਆਉਂਦੇ ਨੇ ।
ਬੁਲਬੁਲ ਜਾਂ ਫਿਰ ਭਾਉਰੇ ਬਣ,
ਕਿਸਮਤ ਦੇ ਵੇਟਾਂ ਨੂੰ ਰੋਂਦੇ ਨੇ ।
ਜਦੋਂ ਕਉਏ ਮੌਜ 'ਚ ਸੌਂਦੇ ਨੇ
ਉਹ ਅੰਸੂਆਂ ਨਾਲ ਜਿਸਮਾਂ ਧੋਂਦੇ ਨੇ ।
ਅਨੰਦ ਖੁਮਾਰੀ ਦੁਖਾਂ ਦੀ
ਬਿਪਤਾ ਚੋਂ ਸੁਖਾਂ ਨੂੰ ਵੇਹਂਦੇ ਨੇ ।
ਕੀ ਜਾਣੇ ਹੋਰ ਪਰਿੰਦਾ ਕੋਈ,
ਆਸ਼ਕਾਂ ਦੀ ਦੁਨੀਆਂ ਕੈਸੀ ਏ ।

ਕੀ ਅਨੰਦ ਮਜਾ ਉਥੇ ਆਉਂਦਾ ਏ
ਕਿਆ ਸਾਜ ਰੰਗੀਲ ਵਜਦੇ ਨੇ ।
ਸ਼ਬਦ ਕੀਰਤਨ ਹੁੰਦੇ ਨੇ
ਜੰਗਲਾਂ ਚੋਂ ਸਦਾਵਾਂ ਉਠਦੀਆਂ ਨੇ ।
ਕੋਈ ਅੰਦਰ ਸ਼ਮਾ ਜਿਹੜੀ ਜਲਦੀ ਏ

ਨਿਘਾਂ ਨੂੰ ਉਹ ਸ਼ਰਮਾਉਂਦੀ ਏ।
ਸੰਤਾਂ ਦੇ ਨੰਗੇ ਜਿਸਮਾਂ ਤੇ
ਭਸਮਾਂ ਦਾ ਰੂਪ ਵਟਾਉਂਦੀ ਏ।
ਉਹ ਏਨੀ ਤੇਜ ਖੁਮਾਰੀ ਏ
ਦੁਨੀਆਂ ਦੇ ਹੋਸ਼ ਭੁਲਾਉਂਦੀ ਏ।
ਉਥੇ ਰਾਗ ਅਸਮਾਨੀ ਉਠਦੇ ਨੇ
ਪਰਿੰਦਿਆਂ ਨਾਲ ਸੁਰ ਭੀ ਮਿਲਦੇ ਨੇ।
ਦਰਖਤਾਂ ਦੀਆਂ ਰਬਾਬਾਂ ਬਣਦੀਆਂ ਨੇ
ਹਰ ਪਤੇ ਤੇ ਬਿਰਤੀ ਲਗਦੀ ਏ।
†ਸਾਗਰ ਚੋਂ ਲਹਿਰਾਂ ਉਠ ਉਠਕੇ
*ਅਸਮਾਂ ਨੂੰ ਸਲਾਮਾਂ ਕਰਦੀਆਂ ਨੇ।
ਹਿਰਸੋ ਹਵਾ ਨੂੰ ਤਜ ਕਰਕੇ
ਹਲੀਮੀ ਦੀਆਂ ਕਿਰਨਾਂ ਸਮਾਉਂਦੀਆਂ ਨੇ।
"ਤਰੰਗ" ਕਹੇ ਇਸ ਮਾਰਗ ਸੇ
ਵਿੱਛੜੀਆਂ ਰੂਹਾਂ ਮਿਲ ਜਾਂਦੀਆਂ ਨੇ।
ਜਿਸ ਕਸ਼ਿਸ਼ ਉਸ ਕਸ਼ਿਸ਼ ਨਾਲ ਹੈ
ਦੁਨੀਆਂ ਦੀਆਂ ਕਸ਼ਿਸ਼ਾਂ ਮਿਟ ਜਾਂਦੀਆਂ ਨੇ।
ਸੂਰਜ ਦੀ ਤੇਜ ਕਿਰਨ ਅੰਦਰ
ਸਭ ਕਿਰਨ ਹਿਰਨ ਹੋ ਜਾਂਦੀਆਂ ਨੇ।

---

†ਦਿਲ *ਕਾਦਰ ਦੀ ਕੁਦਰਤ, ਮਤਲਬ ਕਾਦਰ ਨੂੰ

# ਓ ਬਲਬੀਰਾ

ਓ ਬਲਬੀਰਾ,
ਸਿਆਣਪਾਂ ਦਬਕੇ ਰਖਿਆ ਕਰ,
ਉਪਰੋਂ ਤੂੰ ਭੋਲਾ ਬਣਦਾ ਜਾ ।
ਬੁਲਾਂ ਨੂੰ ਜੁੰਬਸ ਘਟ ਦਿਆ ਕਰ
ਪਰ ਅੰਦਰੋਂ ਰਮਜ਼ਾਂ ਸਮਝਦਾ ਜਾ ।
ਜੇ ਤੈਨੂੰ ਧੋਖਾ ਦੇ ਕਰਕੇ
ਬਹੁ ਭਲਾ ਕਿਸੇ ਦਾ ਹੁੰਦਾ ਏ ।
*ਅਮ੍ਰਿਤਸਰ ਦੇ ਕੰਢੇ ਜਾ ਕਰਕੇ
ਸੱਬਰਾਂ ਦੀਆਂ ਘੁਟਾਂ ਭਰਦਾ ਜਾ ।
ਉਂ ਭਾਵੇਂ ਕਦੀ ਤੂੰ ਭੁਲੀਂ ਨਾ
ਦੇ ਦੇਕੇ ਕਈ ਵਾਰੀ ਭੁਲਦਾ ਜਾ ।
ਜੇ ਤੇਰੀ ਸਰਾਫਤ ਉਤੇ ਪਿਆ
ਅਕਲਮੰਦ ਕੋਈ ਬਣਦਾ ਏ ।

---

*ਵਾਹਿਗੁਰੂ ਦੀ ਬਖਸ਼ਿਸ਼ ਦੀਆਂ ਗੁਣ ਰੰਗੀਆਂ ਕ੍ਰਿਨਾਂ ਨਾਲ ਦਿਲਾਂ ਵਿਚ ਪਿਆਰ ਉਛਾਲੇ ਕਰ ਰਹੀਆਂ ਸਬਰ, ਸ਼ੁਕਰ, ਦੀਆਂ ਲਹਿਰਾਂ ਨਾਲ ਭਰਿਆ ੨ ਸਮੁੰਦਰ "ਅੰਮ੍ਰਿਤਸਰ"

ਇਕ ਸਰੂਰ ਜਿਹੇ 'ਚ ਗੁਮ ਹੋਕੇ
ਮੁਸਕਰਾਹਟ ਦੀਆਂ ਦਾਦਾਂ ਦੇਂਦਾ ਜਾ
ਇਹ ਦੁਨੀਆਂ ਬਹੁਤ ਹੀ ਕੌੜੀ ਹੈ
ਮਾਨ ਪੁਜੀਸ਼ਨ ਲਈ
ਹਰ ਇਕ ਦੀ ਹੀ ਹਿੱਕ ਚੌੜੀ ਹੈ।
ਤੇਰੇ ਮਾਣ ਦਾ ਕਿੰਗਰਾ ਭਾਵੇਂ ਢੈਹ ਜਾਵੇ
ਐਪਰ ਆਚਰਨ ਦੀ ਜੜ ਵਿਚ ਬਲਹੀਨਾ
ਤੂੰ ਅਮਲਾਂ ਦਾ ਪਾਣੀ ਪਾਂਦਾ ਜਾ।
ਜਿਹੜਾ ਤੇਰੀ ਪੁਜੀਸ਼ਨ ਢਾਹ ਕਰਕੇ
ਆਪਣੀ ਪੋਜੀਸ਼ਨ ਬਣਾਵੇ ਗਾ।
ਸਮਝ ਤੇਰੇ ਕਮਓਮਰੇ ਨਿਰਬਲ ਦੇ
ਫੱਲ ਤੋੜ ਤੋੜਕੇ
ਤੇਰਾ ਬੋਝਾ ਹਲਕਾ ਕਰਦਾ ਏ।
ਤੇਰਾ ਜੀਵਨ ਉਚਾ ਹੁੰਦਾ ਜਾਊ
ਫਿਰ ਹਥ ਉਸਦਾ ਨਹੀਂ ਜਾਵੇਗਾ।
ਸਚ ਜਾਣੋ ਜਿਹੜਾ ਆਪਣੇ ਮਾਣ ਲਈ
ਦੂਜਿਆਂ ਦਾ ਮਾਣ ਗਵਾਉਂਦਾ ਏ।
ਇਸਦਾ ਮਾਣ ਦਾਤਾ ਪਿਆ ਭੁਲਦਾ ਏ
ਉਹਦਾ ਆਚਰਨ ਭੰਗ ਹੋ ਜਾਂਦਾ ਏ।

—‡—

# ਕ੍ਰਿਤੀ ਦਾ ਹੱਥ

ਤੇਰੇ ਸਖਤ ਮੇਹਿਨਤੀ ਹੱਥ ਵਿਚ ਨੇ
ਨਰਮੀ ਬਖਸਿਸ਼ ਦੀਆਂ
ਕੋਮਲ ਤੇਹਾਂ ਬਣੀਆ ਹੋਈਆਂ ।
ਤੇਰੇ ਹਥ ਦੀਆਂ ਏਢੀਆਂ ਲੀਕਾਂ, ਇਹ ਨਹੀਂ
ਹਨ ਦੇਸ ਦੀਆਂ ਕਿਸਮਤਾਂ ਉੱਕਰੀਆਂ ਹੋਈਆਂ ।
ਹੇਠਲੇ ਪਾਸੇ ਹੈ ਮਹਿਨਤ ਦਾ ਰਾਜ ਬਣਿਆ
ਉਤੇ ਸਦੀਆਂ ਸਾਲਾਂ ਦੀਆਂ
ਝੁਰੜੀਆਂ ਬੁਢੀਆਂ ਹੋਈਆਂ ।
ਤੇਰੇ ਹਥ ਦੇ ਹਲਾਉ ਹਟਾਉ ਦੇ ਨਾਲੇ
ਤੱਫਰੀਉ, ਤੱਬਾ, ਦੀਆਂ ਸੁਰਾਂ ਵਜ ਰਹੀਆਂ ।
ਤੇਰੇ ਹਥ ਦੀਆਂ ਸ਼ਾਖ ਨਮਾ ਉਂਗਲਾਂ ਦੀ
ਨਕਲ ਤੇ ਨੇ,
ਇਸ ਬਾਗ ਵਿਚ ਟਹਿਣੀਆਂ ਤਣੀਆਂ ਹੋਈਆਂ ।
ਤੇਰੇ ਊਂਗਲਾਂ ਦੇ ਸਖਤ ਪੋਟੇ ਇਹ ਨਹੀਂ
ਇਨਾਂ ਡੋਡੀਆਂ 'ਚ
ਨਰਮ ਨਰਮ ਪਤੀਆਂ ਨੇ ਪਲ ਰਹੀਆਂ ।

ਮਹਿਲਾਂ ਵਾਲੀਆਂ ਸੁੰਦਰੀਆਂ ਦੇ ਗਲ ਵਿਚ
ਕਿਸੇ ਮਹਿਨਤੀ ਦੀਆਂ, ਉਂਗਲਾਂ ਨੇ
ਮੁੜੀਆਂ ਹੋਈਆਂ ।
ਇਹ ਹਥ ਏ ਜੱਟ ਦਾ ਭੇਤ ਵਾਲਾ
ਇਸ ਦੀਆਂ ਕੀਮਤਾਂ
ਇਸ ਆਪੂੰ ਨਾ ਸਮਝ ਪਈਆਂ ।
ਬਾਂਹ ਜੱਟ ਦੀ ਕਣਕ ਦੇ ਬੂਟੇ ਵਰਗੀ
ਉਤੇ ਪੰਜ ੨ ਬਲੀਆਂ ਉਭਰੀਆਂ ਹੋਈਆਂ ।
ਇਕ ਇਕ ਬਲੀ
ਕਈ ੨ ਬਲੀਆਂ ਹੈ ਪੈਦਾ ਕਰਦੀ
ਇਸ ਦੀ ਮੇਹਰ ਨਾਲ
ਜਿੰਦਗੀ ਦੀਆਂ ਰਾਸਾਂ ਸਜੀਆਂ ਹੋਈਆਂ ।
ਇਹ ਦਾਨੀ ਭਰ ਭਰ ਪਲੇ, ਜਗ ਨੂੰ ਵੰਡ ਦਿੰਦਾ
ਇਸ ਵੰਡੇ ਨੂੰ, ਭੁਖੀਆਂ
ਮਿਟੀ ਰੁਲੇ ਲਈ
ਮਿਟੀ ਰੁਲੀਆਂ ਘੁੰਡੀਆਂ ਰਹਿ ਗਈਆਂ ।
ਤੇਰੇ ਜਿਹਾ ਨਾ ਕਿਸੇ ਦਾ ਵਿਸ਼ਾਲ ਹਿਰਦਾ
ਸੀਤਲ ਸਬਰ ਦੀਆਂ
ਲੈਹਰਾਂ ਥੱਲੋਂ ਸ਼ਾਂਤ ਪਈਆਂ ।
ਭੁਲਣਹਾਰ ਕਰਤਾਰ ਏ ਦੁਨੀਆਂ ਕਹਿੰਦੀ

ਪਿਛਲੀ ਧੁਪਾਂ, ਕੱਕਰਾਂ ਵਰਗੀ ਮਿਹਨਤ ਭੁਲਕੇ
ਵਾਹ ! ਫੇਰ ਪੰਜਾਲੀਆਂ ਚੁਕ ਲਈਆਂ ।
ਏਸ ਕੁਰੇ ਵਿਚ ਤੇਰੇ ਮਿਹਨਤ ਦੇ ਬੂਟੇ ਨੂੰ ਨਾ
ਫਲ ਲਗਿਆ
ਤੇਰੀਆਂ ਸੋਚਾਂ,
ਲਾਇਲਮੀ ਦੀਆਂ
ਗਹਿਰਾਈਆਂ ਵਿਚ ਖੋਈਆਂ ।
ਪਤਾ ਚਲਿਆ ਨਾ ਜ਼ਿੰਦਗੀ ਦਾ ਰਾਗ ਕੀ ਏ ?
ਤੱਤਾ ੨ ਵਿਚ ਨੇ ਤਾਰਾਂ ਵੱਜ ਲਈਆਂ ।

—o—

# ਜੱਟਾ

ਤੱਕ ਤੱਕ ਅਸਮਾਨਾਂ ਵਲ ਨੂੰ
ਰੱਖ ਰੱਖ ਕੇ ਮਥੇ ਤੇ ਹਥ ਨੂੰ
ਅਜੇ ਤਕ ਨਾ ਤੂੰ ਰਜਿਆ ਜਟਾ ।
ਚਲਾਕਾਂ ਧੋਖੇ ਬਾਜਾਂ ਦੀ ਵਿਚ ਦੁਨੀਆਂ
ਤੇਰੇ ਗਲ ਮਜਹਬਾਂ ਦਾ ਰਸਾ ।
ਬਹੁਤ ਬਹੁਤ ਤੈਂ ਕਮਾਇਆ
ਬਹੁਤ ਬਹੁਤ ਤੈਂ ਰਜਾਇਆ
ਪਰ ਤੇਰੇ ਰਜਣੇ ਦਾ ਵੇਲਾ ਨਾ ਆਇਆ ।
ਪਾਟੇ ਹੋਇ ਕੁੜਤਿਆਂ ਨਾਲ ਤੈਂ
ਸਿਆਲਾਂ ਨੂੰ ਨਕੋ ਛਡੇ ।
ਲਖਾਂ ਮਣ ਕਪਾਹ ਦੇ ਟੀਂਡੇ
ਤੇਰੇ ਲਈ ਕਿਉਂ ਨਾ ਖਿਲੇ ।
ਤੇਰੀ ਮਿਹਨਤ ਦਾ ਫਲ, ਖਾਂਦੇ ਪਏ ਨੇ ਵਿਰਲੇ।
ਕਿਤੇ ਚਾਰ ਪਏ ਨੇ ਪੈਂਦੇ
ਤੈਨੂੰ ਇਕ ਕਿਉਂ ਨਾ ਲਭੇ ।

ਜਿਨਾਂ ਕੰਮ ਕਰਨ ਨੂੰ ਕੋਈ ਨੀ
ਉਨਾਂ ਸਿਰਾਂ ਤੇ ਰੇਸ਼ਮੀ ਸਾਫੇ ।
ਤੇਰੇ ਸਿਰ ਦੀ ਵਲਖੀ ਖਿੰਡੀ ਵਿਚੋਂ ;
ਖਿੰਡੀ ਕਿਸਮਤ ਵਾਝੂੰ
ਵਾਲ ਪਏ ਨੇ ਲਟਕੇ ।
ਦੁਨੀਆਂ ਭਰ ਦੀਆਂ ਖੂਬਸੂਰਤੀਆਂ,
ਜਿਵੇਂ ਬੇ ਪਹਿਚਾਣ ਤੇਰੇ ਝੋਲੇ ।
ਉਹ ਫੁਲਾਂ ਨੂੰ ਸੁਘਣ ਜਾਣਦੇ
ਤੇਰੇ ਨਕ 'ਚ ਫਸੇ ਨੇ ਡਕੇ ।
ਉਹ ਪਾਊਡਰ ਪਿਆਰਾਂ 'ਚ ਰਹਿੰਦੇ,
ਤੇਰੇ ਘਰ 'ਚ ਲੜਾਈ ਦੇ ਠੇਕੇ ।
ਉਤੇ ਮੂੰਹ ਦੇ ਕਾਮ ਰਲੇ ਮਿਟੀ ਭਰੇ
ਧੂੜਾਂ ਦੇ ਖਿੰਡੇ ਨੇ ਕੜਛੇ ।
ਦੁਨੀਆਂ ਕਾਰਾਂ ਦੇ ਵਿਚ ਟਹਿਲਦੀ ਦਾ
ਉਹ ਟੁਟੇ ਗਡੇ ਲਿਸੇ ਢਗਿਆਂ ਵਾਲਿਆਂ ਜਟਾ
ਤੂੰ ਸਭਨਾ ਦਾ ਪਾਲਕ ਏ ।
ਬੋਹਲ ਲਾਕੇ ਲੰਘੇ ਤੰਗ ਖਾਣ ਵਾਲਿਆ
ਥਾਨ ਕਮਾਕੇ ਟਾਕੀਆਂ ਹੰਡਾਨ ਵਾਲਿਆ
ਇਹ ਕੇਕ ਪੇਸਟਰੀਆ ਤੇਰੀਆ ਨੇ
ਜਿਨਾ ਉਤੇ ਨੇ ਕੀਮਤੀ ਰੁਮਾਲ ਸਜੇ ।

ਉਭਰੀਆਂ ਹਡੀਆਂ ਵਾਲਿਆ ਕਿਸਾਨਾ

ਇਹ ਮਾਸ ਸਾਰਾ ਹੀ ਤੇਰਾ ਏ ।

ਇਹ ਸਕੂਲਾਂ ਦੀਆਂ ਬਿਲਡਿੰਗਾ,

ਇਹ ਸਭ ਤੇਰਾ ਈ ਪਸਾਰਾ ਏ ।

ਪਰ ਤੂੰ ਇਨਾ ਪਿਛੇ ਰਖਿਆ ਗਿਆ ਏਂ

ਓ ! ਭੋਲੀਆਂ ਕਿਸਮਤਾਂ ਵਾਲਿਆ ਜੱਟਾ

ਕਿ ਤੂੰ ਇਨਾ ਭੇਤਾਂ ਨੂੰ ਰਤਾ ਨਾ ਜਾਣ ਸਕੇਂ

## ਇਹ ਸਮਾਜ਼

ਇਹ ਸਮਾਜ ਬੇ ਢੰਗਾ ਹੈ
ਇਸ ਦੇ ਖੂਨੀ ਦੰਦਾ ਤੇ, ਪਰਦਾ ਏ ,
ਮਜ਼ਹਬੀ ਤਰਸਾਂ ਦਾ ।
ਇਹ ਭੁਖਿਆਂ ਪੇਟਾਂ ਚੋਂ ਕਢਕੇ
ਥੁਰਿਆਂ ਬੁਨਿਆਂ ਤੇ ਡੋਲਦਾ ਏ ।

ਆਪਣੇ ਜਿਆਦਾ ਖਿਜਾਨਿਆਂ ਨੂੰ
ਬਹੁਤਿਆਂ ਕਰਨ ਲਈ
ਗਰੀਬਾਂ ਨੂੰ
ਬੇਚਾਰਿਆਂ ਨੂੰ
ਅਣਜਾਣਾ ਨੂੰ
ਥਕਿਆਂ ਟੁਟਿਆਂ ਨੂੰ,
ਅਧਿਆਇਆਂ ਦੀਆਂ ਲੋਰੀਆਂ ਨਾਲ,
ਆਇਤਾਂ ਦੀਆਂ ਹਥ ਫੇਰੀਆਂ ਨਾਲ,
ਸਲੋਕਾਂ ਦੀਆਂ ਥਪਕੀਆਂ ਨਾਲ,
ਚੁਪ ਕਰਾਉਂਦਾ ਏ ।

ਉਨਾਂ ਰੋਂਦਿਆਂ ਨੂੰ,
ਸਲਾਉਂਦਾ ਏ।
ਦਿਨ ਦਿਹਾੜੇ ਇਹ,
ਠੱਗਦਾ ਏ, ਲੁਟਿਆਂ ਦੀਆਂ
ਰੰਢਾਂ ਚੋਰੀ ਕਰਦਾ ਏ।
ਜਾਗ ਉਠੇ ਜੇ ਕੋਈ,
ਮਹਿਸੂਸ ਉਠੇ ਜੇ ਕੋਈ ,
ਨਾਬਰ ਜੇਕਰ ਹੋ ਜਾਇ,
ਤਦ ਡੰਡੇ ਚਲਾਵੇ ਕਾਨੂੰਨਾਂ ਦੇ
ਬੇੜੀਆਂ ਪਾਉਂਦਾ ਹੱਕਾਂ ਦੀਆਂ
ਇਸਦੇ ਕਾਨੂਨ ਆਪਣੇ ਨੇ
ਇਸਦੇ ਸਬਰ,
'ਸ਼ੁਕਰ'
ਅਮੀਰਾਂ ਡਰਦੇ ਨੇ
ਗਰੀਬਾਂ ਲਈ ਰੀਜਰਵੇ ਨੇ।
ਗਰੀਬਾਂ ਦੀਆਂ ਫੁਟ ਰਹੀਆਂ ਕਲੀਆਂ ਤੇ
ਜਦੋਂ ਮੰਡਲਾਂਦਾ ਏ ਇਨਾਂ
ਦਾ ਸਾਹਿਜਾਦਾ।
ਇਹੋ ਜਿਹਾ ਸਮਾਜ ਕੋਝਾ,
ਜਿਸ 'ਦੇ ਅਸਰਾਂ ਤੋਂ

ਲੋਕੀ
ਕੰਬਦੀ ਏ
ਘਬਰਾਂਦੀ ਏ
ਬਦਲਨਾ ਏ
ਬਰਬਾਦ ਕਰਨਾ ਏ
ਰੋੜਨਾ ਏ ਇਨਾਂ ਬੁਸਿਆਂ ਰੀਂਦਾ ਨੂੰ
ਨਵਿਆਂ ਨਕਸ਼ਿਆਂ ਤੇ
ਇਕ ਨਵੀ ਦੁਨੀਆਂ ਵਸਾਉਣੀ ਏ
ਜਿਥੇ ਇਹ ਕੁਝ ਨਾ ਹੋਵੇ,
ਸੀਨਾ ਜੋਰੀ ਨਾ ਹੋਵੇ
ਜੁਲਮ ਨਾ ਹੋਵੇ,
ਧੱਕਾ, ਧੋਖਾ ਨਾ ਹੋਵੇ,
ਜਿਥੇ ਹੁਸਨ ਭਰੀਆਂ ਪਰੀਆਂ ਨੂੰ,
ਦੇਵਾਂ ਦੀ ਭੇਟਾ ਨਾ ਕੋਈ ਚੜਾ ਸਕੇ ।
ਮਸਤ ਜਵਾਨੀਆਂ ਨਾ ਗਵਾਈਆਂ ਜਾ ਸਕਣ,
ਪੈਸੇ ਦੀਆਂ ਲਿਸ਼ਕਾਂ ਬਦਲੇ,
ਪਿਆਰ ਰੁਲਾਇ ਨਾ ਜਾ ਸਕਨ '
ਇਹੋ ਜਿਹਾ ਜਗ ਤੂੰ,
ਜਿਥੇ ਸਾਰਿਆਂ ਦੇ ਹਕ ਇਕ ਹੋਵਣ,
ਵਿਤਕਰਿਆਂ ਤੋਂ ਰਹਿਤ,

ਲੇਖਕਾਂ, ਆਲਮਾ ਦੀ ਧਰਤੀ ਉਤੇ.
ਸ਼ਾਇਰਾਂ ਦੇ ਅਸਮਾਨਾਂ ਬਲੇ
ਵਸਾਉਣ ਏ।

## ਧਨੀ ਦੀ ਚੱਪਲ

ਇਸ ਧਨੀ ਦੀ ਚੌੜੀ ਚੱਪਲ ਥਲੇ
ਪੰਜ ਮਣ ਦੇ ਇਸ ਪੱਥਰ ਥਲੇ।
ਸਿਰ ਘਸਰ ਘਸਰ,
ਕਈ ਕੋਮਿਲ ਸ਼ਖਸੀਅਤਾਂ,
ਪੁੰਗਰ ਪੁੰਗਰ ਮੁਰਝਾਈਆਂ ਨੇ।
ਰਾਹ ਜਾਂਦੇ ਕਈ ਅਰਮਾਨ ਦੇ ਪੁਤਲੇ,
ਅੜਕ ਅੜਕ ਇਨਾਂ ਉਭਾਰਾਂ ਦੇ ਨਾਲ
ਡਿਗੇ,
ਅਗੇ ਕਾਨੂੰਨ ਦੀਆਂ ਪੁਟੀਆਂ ਜੋ ਖਾਈਆਂ ਨੇ
ਮੰਜਿਲ ਤੋਂ ਦੂਰ ਪਰੇ ਹੀ
ਜਾਨਾ ਕਈ ਗਵਾਈਆਂ ਨੇ।
ਇਸ ਬੇਤਰਤੀਬੇ ਬਾਗ ਦੇ ਅੰਦਰ
ਬਈ ਬੂਟੀਆਂ ਬੂਟ ਬੁਟ ਹੋ ਹੋ ਕੁਮਲਾਈਆਂ ਨੇ।

# ਮਾਇਆ ਧਾਰੀ ਨੂੰ

ਮਾਇਆ ਦੇ ਘੱਚਘੋਲੇ ਅੰਦਰ,
ਐਸ਼ ਇਸ਼ਰਤ ਦੇ ਮੰਦਰ ਅੰਦਰ,
ਹੁਕਮਾਂ ਦੇ ਪਲੰਗਾਂ ਤੇ ਬੈਠੇ ਨੂੰ
ਤੈਨੂੰ ਆਪਣੇ ਆਪ ਦੀ ਸਾਰ ਨਹੀਂ ।
ਤੈਨੂੰ ਪਤਾ ਨਹੀਂ, ਤੂੰ ਕੀ ਹੈਂ ?
ਤੈਨੂੰ ਆਪਣੀ ਸਿਆਣਪ ਦੀ ਜਾਚ ਨਹੀ ।
ਤੇਰੇ ਦਿਲ ਭਰੇ ਹੋਇ ਪਥਰ ਨੇ
ਇਹ ਲੁਸ ਲੁਸ ਕਰਦੇ ਗਦੇਲੇ ਨਹੀਂ
ਬੇਤਰਸੀ ਦੇ ਜਾਣ ਲੈ ਸੱਥਰ ਨੇ।
ਤੇਰੀਆਂ ਅਖੀਆਂ ਤੋਂ ਹਿੰਝੂ ਕਦੇ ਵਗਿਆ ਨੀ
ਤੇਰੇ ਮਥੇ ਤੇ ਸਖਤੀ ਦੇ ਚੜ੍ਹੇ ਹੋਇ
ਵਟੇ ਨੇ ।
ਤੇਰੇ ਢਿਡ ਵਿਚ ਪੀੜਾਂ ਪੈਂਦੀਆਂ ਨੇ
ਸਿਰਾਂ ਵਿਚ ਚੀਸਾਂ ਵਜਦੀਆਂ ਨੇ
ਸਾਹ ਤੇਰੇ ਥਕੇ ਥਕੇ ਨੇ
ਜੇ ਪੈਸਾ ਕੋਈ ਤੈਥੋਂ ਖੋਹ ਲਵੇ,

ਅਜ ਜਿਥੇ ਸਲਾਮਾ ਹੁੰਦੀਆਂ ਨੇ
ਤੈਨੂੰ ਟਕੇ ਭਾ, ਭੀ ਕੋਈ ਪੁਛੇ ਨਾ ।
ਸਿਆਣਪਾਂ ਦੀ ਦੁਨੀਆ ਦੇ ਅੰਦਰ,
ਪਦਵੀ ਦੇ ਮਾਰਗ ਅੰਦਰ
ਫਿਰ ਕੁਰਸੀ ਤੈਨੂੰ ਮਿਲੇ ਨਾ ।
ਅਜ ਜੋ ਹੈਨ ਸਭ ਮਾਣ ਵਡਿਆਈਆਂ
ਰੋਹਬ ਦੀਆ ਜੋ ਹੈਨ ਤਕੜਾਈਆਂ
ਡਿਗਰੀਆ ਤੇ ਪਦਵੀਆਂ ਪਾਈਆਂ
ਸਭ ਪੈਸੇ ਦੀਆਂ ਨੇ ਬੇਪਰਵਾਹੀਆ ।
ਏਥੇ ਪੈਸਾ ਅਕਲ ਅਤੇ ਪੈਸਾ ਬੇਅਕਲੀ
ਪੈਸਾ ਮਾਣ ਪੈਸਾ ਬੇਇਜ਼ਤੀ
ਥੋੜਾ ਕੰਮ ਬਹੁਤੀ ਛੋਭਾ
ਵਰਕੇ ਕਾਲੇ ਕਰ ਦਿੰਦੀਆਂ
ਤੇਰੀ ਅਕਲ ਦੀਆਂ ਥੋੜੀਆਂ ਸਿਆਹੀਆਂ ।

--‡--

# ਮੈਂ ਧੂੜ ਹਾਂ

ਹੈ ਇਜ਼ਤ ਉਹਦੀ ਇਸ ਜੱਗ ਅੰਦਰ,
ਜਿਸ ਦੀ ਮਾਇਆ ਵਿਚ ਖਚਤ,
ਤਕਦੀਰ ਹੋਵੇ ।

ਸ਼ਾਨ ਉਸਦੀ ਵਿਚ ਜਹਾਨ ਝੁਲੇ;
ਅਰਸ਼ ਚੁਮਦੀ ਬਿਲਡਿੰਗ ਰੰਗੀਨ ਹੋਵੇ ।

ਪੁਛ ਪਰਤੀਤ ਉਸਦੀ ਇਸ ਸਮਾਜ ਅੰਦਰ,
ਚੜ੍ਹਦੇ ਕੰਮਾਂ ਦਾ ਤਾਣਾ ਤਣਿਆ,
ਜਿਸ ਦਾ ਦੂਰ ਦੂਰ ਹੋਵੇ ।

ਨਾਉਂ ਉਸਦਾ ਪੂਰਾ ਹੈ ਲਿਆ ਜਾਂਦਾ
ਕੀਮਤਾਂ ਵਿਚ ਫਬਦਾ ਸਰੀਰ ਹੋਵੇ ।
ਗੱਲ ਉਸਦੀ ਅਜ ਹੈ ਸੁਣੀ ਜਾਂਦੀ
ਕਾਰ ਚਮਕਦੀ ਅਛੀ ਕੋਈ ਮੇਡ ਹੋਵੇ ।
ਧਨ ਵਾਲਾ ਹੀ ਚੌਧਰ ਏਥੇ ਲੈ ਸਕਦੈ,
ਖਰਚਨ ਵਾਸਤੇ ਖੁਲੀ ਖਟੀਰ ਹੋਵੇ ।
ਇਹ ਠੀਕ ਹੈ !

ਧਨ ਜਰੂਰੀ ਹੈ ਇਸ ਵਿਚ ਦੁਨੀਆਂ
ਪੁਛ ਉਸਦੀ ਜੋ ਅਮੀਰ ਹੋਵੇ ।
ਮੈਂ ਹਾਂ ਬਲਿਹਾਰ ਉਸ ਅਮੀਰ ਕੋਲੋਂ
ਜਿਸ ਦਾ ਆਪਣਾ ਦਿਲ ਅਮੀਰ ਹੋਵੇ ।
ਮਾਇਆ ਰਖਦਾ ਮਾਇਆ ਦੀ ਇਹ ਦੁਨੀਆਂ
ਫਨੀਅਰ ਸੱਪ ਨਾ ਬਿਨਵਾਂ ਤੀਰ ਹੋਵੇ ।
ਜਿਸਦੀ ਦੁਖੀਆਂ ਗਰੀਬਾਂ ਲਈ ਜਾਨ ਤੜਪੇ
ਦੁਖ ਹਰਨ ਲਈ ਬੇਤਦਬੀਰ ਹੋਵੇ ।
ਜਿਹੜਾ ਭੁਖਿਆ ਤੇ ਮਾਇਆ ਨਿਸਾਰ ਕਰਦਾ
ਤਰਸ ਭਿਜਿਆਂ ਅੱਖਾਂ ਵਿਚ ਨੀਰ ਹੋਵੇ ।
ਭਲੇ ਕਮਾਂ ਤੇ ਜਿਹੜਾ ਖੁਲ੍ਹਾ ਖਰਚ ਕਰਦਾ
ਪਾਕ, ਸਾਫ, ਬੇਐਬ ਜਮੀਰ ਹੋਵੇ ।

ਆਪਣੀਆਂ ਧੀਆਂ ਸਮਝੇ,
ਦੂਜਿਆਂ ਦੀਆਂ ਬਹੂ ਬੇਟੀਆਂ ਨੂੰ
ਜਿਸ ਮੂੰਹ ਤੇ ਤੜਫਦਾ ਨੂਰ ਹੋਵੇ ।
ਜਬ੍ਹਾਂ ਵਿਚ ਨਾ ਕੋਈ ਵਿੰਗ ਵਲ ਹੋਵੇ,
ਮਿਠ ਮਿਠ ਕਰੇ,
ਭਾਵੇਂ ਕਿਨਾ ਹੀ ਬਲੀ ਤਕਦੀਰ ਹੋਵੇ ।
ਮਿਲਣ ਆਇ ਦਾ ਬਹੁਤ ਸਨਮਾਨ ਕਰਦਾ
ਬਿਨਾ ਵਿਤਕਰੇ ਹਰ ਟੰਗੀਲ ਹੋਵੇ ।

ਇਨੀਆਂ ਮਾਇਆ ਦੀਆਂ ਚੰਮਕਾਂ ਹੋਣ ਤੇ ਭੀ,
ਅੱਖਾਂ ਰਹਿਣ ਖੁਲ੍ਹੀਆਂ,
ਮਥੇ ਵਟ ਨਾ ਚੜ੍ਹਿਆ ਗਰੂਰ ਹੋਵੇ।
ਧਨੀ ਹੋਣ ਤੇ ਭੀ ਹੈ ਵਫਾਦਾਰ ਦੋਸਤ,
ਦਿਲ ਉਸ ਤੋਂ ਮੇਰਾ ਕੁਰਬਾਨ ਹੋਵੇ।
ਮੈਂ ਹਾਂ ਧੂੜ ਉਸ ਦਿਆਂ ਚਰਨਾ ਸੰਦੀ,
ਅਮੀਰ ਹੋਣ ਤੇ ਭੀ ਦਿਲ ਗ਼ਰੀਬ ਹੋਵੇ।

—o—

# ਸੱਚਾ ਪ੍ਰਚਾਰਕ

ਦਸ਼ਵਾਰ ਗੁਜ਼ਾਰ ਉਹ ਘਾਟੀਆਂ,
ਕੰਡਿਆਲੇ ਰਸਤੇ ।
ਸਾਂ ਸਾਂ ਕਰਦੀਆਂ ਰਾਤਾਂ,
ਜੰਗਲ਼ਾਂ ਦੇ ਡਰਾਉਣੇ ਝਾਤੇ ।
ਬੜਿਆਂ ਉੱਤੇ ਬੈਠਕੇ,
ਤੇਰੀ ਪਿਆਰੀ ਨੀਂਦਰ ਦੇ ਰਮਕੇ ।

ਕੱਕਰਾਂ ਦੇ ਵਿਚ ਨਾਨਕਾ,
ਤਿਬਤ ਦੇ ਝਾਕੇ,
ਬਰਫਾਂ ਨੂੰ ਟਪਕੇ ।
ਬੰਗਾਲ ਬਿਹਾਰ ਉੜੀਸੀਆ,
ਦਰਿਆਂਵਾਂ ਦੇ ਕੰਢੇ,
ਬਿਜਲੀ ਦੇ ਕੜਾਕੇ ।
ਜਿਸਮਾਂ ਨੂੰ ਲੂਹੰਦੀਆਂ ਲੂਆਂ
ਥਲਾਂ ਨੂੰ ਚੀਰ ਕੇ ਕਿਵੇਂ,
ਕਢੇ ਜਹਾਲਤ ਦੇ ਜਨਾਜ਼ੇ ।

ਬਾਬੇ ਸਤੇ ਟਾਪੂ ਤਾਰ ਤੇ,
ਨਾਮ ਦਾ ਪਰਵਾਹ ਚਲਾਇਆ,
ਸੱਚ ਦਾ,
ਕਿਸ ਆਸਰੇ ?
ਸਚ ਆਸਰੇ, ਨਾਮ ਆਸਰੇ,
ਡੂੰਘੇ ਡੁਬਦੇ ਤਰਕੇ ।
ਬਾਬੇ ! ਠੱਗਾਂ ਤਾਈਂ ਸਧਾਰਿਆ,
ਚੋਰਾਂ ਤਾਈਂ ਉਪਕਾਰਿਆ,
ਕੌਡੇ ਨੂੰ ਸੀ ਤਾਰਿਆ,
ਲਖਾਂ ਪਾਪੀ ਤਰ ਗਏ,
ਤੇਰੀ ਚਕੀ ਦੇ ਸਦਕੇ ।
ਕੂੜ ਦੀਆਂ ਧੁੰਦਾਂ ਉੱਡੀਆਂ
ਹੰਕਾਰ ਦੀਆਂ ਬੱਦਲੀਆਂ ਫਟੀਆਂ,
ਠਰਦੀਆਂ ਰੂਹਾਂ ਹਸੀਆਂ,
ਮਨਵਰ ਕੀਤਾ,
ਸਚ ਪਕੜੋਂ ਚੜਕੇ ।
ਧੁਰ ਤੋਂ ਆਇਆ ਧੁਰ ਦਾ ਉਸ਼ਾ,
ਹਰ ਇਲਮਾਂ ਦੀ ਕਨੀਂ ਨਾਲ ਮੜ੍ਹ ਕੇ।
ਬਲੀ ਕੰਧਾਰੀ ਦੀ ਗਰਦਨ ਝੁਕ ਗਈ,
ਧਨ ਕਿਹਾ ਸਿਧਾਂ ਧਰਤੀ ਤੇ ਘਿਸਕੇ ।

ਇਹ ਆਇਆ ਵਿਦਵਾਨ ਨਿਰਾਲਾ,
ਨਹੀਂ ਚੁੱਕੀ ਭਰਮਾਂ ਦੀ ਸਨਦ ਸ਼ਾਲਾ,
ਸਭ ਬੋਲੀਆਂ ਦੇ ਮਾਣਾ ਨੂੰ ਲੈਕੇ,
ਭੇਤਾਂ ਨੂੰ ਪਾਕੇ,
ਵੇਦਾਂ ਨੂੰ ਪੜ੍ਹਕੇ ।
ਸੱਪਾਂ ਦੇ ਵਿਚ ਨੂੰ ਵਿਚਰ ਗਿਆ
ਤੇਰੀ ਰਬਾਬ ਦੀ ਸੁਰ ਵਿਚ,
ਮਸਤ ਹਵਾਵਾਂ ਗੂੰਜੀਆਂ
ਭੁਲ ਗਏ ਬਘੇਰੇ ਰਸਤੇ ।
ਮੈਨੂੰ ਬਾਬੇ ਦੇ ਕੋਮਿਲ ਚਰਨ
ਪਰਤੱਖ ਦਿਸਨ,
ਅਧਭੁਤ ਜਿਮੀਂ ਤੇ ਤੁਰ ਰਹੀ ਏ ਧੁਨ ਇਕ,
ਵਧ ਰਹੀ ਏ ਇਕ ਮਸਤੀ,
'ਸਤਿਨਾਮ' ਅਨੰਦ ਦੀਆਂ ਘੁਟਾਂ ਭਰਕੇ ।
ਇਨਸਾਨੀਅਤ ਨੂੰ ਉਭਾਰਨ ਲਈ,
ਕਾਦਰ ਕ੍ਰਿਸ਼ਮਾਂ ਅਜ ਰੁਹੇਲ ਖੰਡ ਚਮਕੇ ।
ਕ੍ਰਿਤੀ ਦਾ ਹੌਸਲਾ ਵਧਾ ਗਿਆ,
ਪ੍ਰੇਮੀ ਨੂੰ ਪਿਆਰਾ ਜਤਾ ਗਿਆ,
ਜੋਕਾਂ ਨੂੰ ਫਿਟਕਾਰਿਆ, ।
ਪਛੜੇ ਪ੍ਰਸ਼ਾਦੇ ਛਕਕੇ ।

ਇਹ ਆਇਆ ਵਿਦਵਾਨ ਨਿਰਾਲਾ,
ਨਹੀਂ ਚੁੱਕੀ ਭਰਮਾਂ ਦੀ ਸਨਦ ਸ਼ਾਲਾ,
ਸਭ ਬੋਲੀਆਂ ਦੇ ਮਾਣਾ ਨੂੰ ਲੈਕੇ,
ਭੇਤਾਂ ਨੂੰ ਪਾਕੇ,
ਵੇਦਾਂ ਨੂੰ ਪੜ੍ਹਕੇ ।
ਸੱਪਾਂ ਦੇ ਵਿਚ ਨੂੰ ਵਿਚਰ ਗਿਆ
ਤੇਰੀ ਰਬਾਬ ਦੀ ਸੁਰ ਵਿਚ,
ਮਸਤ ਹਵਾਵਾਂ ਗੂੰਜੀਆਂ
ਭੁਲ ਗਏ ਬਘੇਰੇ ਰਸਤੇ ।
ਮੈਨੂੰ ਬਾਬੇ ਦੇ ਕੋਮਿਲ ਚਰਨ
ਪਰਤੱਖ ਦਿਸਨ,
ਅਧਭੁਤ ਜਿਮੀਂ ਤੇ ਤੁਰ ਰਹੀ ਏ ਧੁਨ ਇਕ,
ਵਧ ਰਹੀ ਏ ਇਕ ਮਸਤੀ,
'ਸਤਿਨਾਮ' ਅਨੰਦ ਦੀਆਂ ਘੁਟਾਂ ਭਰਕੇ ।
ਇਨਸਾਨੀਅਤ ਨੂੰ ਉਭਾਰਨ ਲਈ,
ਕਾਦਰ ਕ੍ਰਿਸ਼ਮਾਂ ਅਜ ਰੁਹੇਲ ਖੰਡ ਚਮਕੇ ।
ਕ੍ਰਿਤੀ ਦਾ ਹੌਸਲਾ ਵਧਾ ਗਿਆ,
ਪ੍ਰੇਮੀ ਨੂੰ ਪਿਆਰਾ ਜਤਾ ਗਿਆ,
ਜੋਕਾਂ ਨੂੰ ਫਿਟਕਾਰਿਆ,
ਪਛੜੇ ਪ੍ਰਸ਼ਾਦੇ ਛਕਕੇ ।

ਟੋਇ ਟਿਬੇ ਕਰ ਸਾਫ਼ ਗਿਆ,
"ਨੀਚਾਂ ਅੰਦਰ ਨੀਚ" ਕੋਹ,
ਉਚ ਨੀਚ ਦੇ ਭੇਤ ਮਿਟਾ ਗਿਆ
ਕਵੀਆਂ ਦਾ ਸਿਰਤਾਜ ਉਹ
ਵਿਚ ਸਰੂਰਾਂ ਆਕੇ ।
ਹੱਕ, ਇਨਸਾਫ਼, ਪ੍ਰੇਮ ਭਾਵ ਦੀਆਂ,
ਕਰ ਬਲੰਦ ਸਦਾਵਾਂ,
ਦੁਰਕਾਰਿਆ ਵਿਚ ਘੁਸ ਗਿਆ,
ਇਕ ਇਕ ਦਾ ਨਾਹਰਾ ਲਾਕੇ ।
ਅੰਦਰਾਂ ਦੇ ਭੇਤ ਬਤਾ ਗਿਆ
ਕਿਵੇਂ ਪਾਈਏ ਜੀਵਨ ਹੁਲਾਸ
ਦੁਨੀਆਂ ਨੂੰ ਜੀਵਨ ਦੇ ਕੇ ।
ਭੁਲੇ ਜੱਗ ਦਾ ਚਾਨਣ ਉਹ,
ਵੇਹਲੜਾਂ ਤੇ ਲਾਅਨਤ ਪਾ ਗਿਆ
ਕਰਤਾਰ ਪੁਰੀ ਵਿਚ ਹੱਲ ਦਾ ਮੁਨਾ ਟਕ ਕੇ ।

# ਭਰੇ ਗਲੇਓਂ ਤੜਫ ਬੋਲੀ

ਕੌਮੀ ਦੀਵਾਨਾ ਤੇਰਾ
ਕੌਮੀ ਪਰਵਾਨਾ ਤੇਰਾ
ਕਿਸ ਹੈ ਖੋਹ ਲਿਆ।
ਅੱਖਾਂ ਦਾ ਤਾਰਾ ਤੇਰਾ,
ਜੱਗ ਤੋਂ ਨਿਆਰਾ ਤੇਰਾ,
ਕਿਸ ਹੈ ਲਕੋ ਲਿਆ।
ਆਸ਼ਾਵਾਂ ਦਾ ਚੰਨ ਤੇਰਾਂ,
ਕਰੇ ਜਿਹੜਾ ਦੂਰ ਅੰਧੇਰਾ,
ਕਿਉਂ ਬਦਲਾਂ ਲਕੋ ਲਿਆ।
ਬਦਲ ਨਹੀਂ ਹੈਗੇਂ ਵੀਰਾ,
ਧਰ ਕੁਝ ਧੀਰਜ ਧੀਰਾਂ,
ਉਡੀ ਖਾਕ ਹੈ ਲਕੋ ਲਿਆ।
ਸ਼ਕਤੀ ਦੇ ਬੁਲੇ ਤੈਨੂੰ
ਰਬ ਨੇ ਭਈ ਦਿਤੇ ਨੇ
ਬਾਜਾਂ ਜੋ ਵਾਲੇ ਦਿਤੇ

ਅਮਰਤ ਦੇ ਛਟੇ ਨੇ
ਛਡਣ ਦੀ ਦੇਰ ਹੈ ਥੋੜੀ
ਦਿਲ ਕਿਉਂ ਤੈਂ ਢਾਹ ਲਿਆ ।
ਅਜ਼ਾਦੀ ਤੋਂ ਪਹਿਲਾਂ ਸਿਖਾ,
ਅਜ਼ਾਦੀ ਤੋਂ ਪਿਛੋਂ ਸਿਖਾ
ਸੁਖਾਂ ਦਾ ਨਾ ਸਾਹ ਲਿਆ ।
ਅਲ ਮੋੜੇ ਤੋਂ ਮੋੜਾ ਪਾਉ,
ਖੁਸ਼ੀਆਂ ਦੀ ਗਰਜ ਸਣਾਉ,
ਦੁਕਿਆ ਨਾ ਢਾ ਜਾਉ,
ਆਊ ਅਮਨਾ ਦਾ ਸਾਹ ਜਿਹਾ ।

# ਆਸ਼ਾਵਾਂ

ਦਿਲ ਦੀਆਂ ਆਸ਼ਾਵਾਂ ਦਿਲ ਵਿਚ,
ਛੁਪੀਆਂ ਹੋਈਆਂ ਨੇ ।
ਟੋਲ ਰਹੀਆਂ ਨੇ ਰਾਹ,
ਇਹ ! ਦੱਬੀਆ ਹੋਈਆਂ ਨੇ ।
ਗੁਮੀਆਂ ਨੇ ਸਮੇਂ ਦੇ ਪਰਦਿਆਂ 'ਚ
ਸੋਚਾਂ ਵਿਚ ਖੋਈਆਂ ਹੋਈਆਂ ਨੇ ।
ਮਾਰ ਲਿਆ ਹੈ ਦੁਬਦਾ ਨੇ,
ਅਧਵਾਟੇ ਰੁਲੀਆਂ ਹੋਈਆਂ ਨੇ ।

# ਸੇਵਾ

ਸਿੱਖ ਝਾੜੂ ਦਵੇ ਜੋੜਿਆਂ ਨੂੰ
ਪਤਾ ਲਗੇ ਥੋੜਿਆਂ ਨੂੰ
ਕੀ, ਕੀ, ਅਨੰਦ ਓਹਨੂੰ ਚੜ੍ਹ ਚੜ੍ਹ ਜਾਂਵਦਾ।
ਝਾੜ ਝਾੜ ਉਹ ਬਾਹਰ ਸੁਟੇ
ਕੂੜਾ ਅਗਿਆਨ ਦਾ।
ਅੱਖਾਂ ਵਿਚੋਂ ਨੂਰ ਬਰਸੇ
ਸਰੂਰਾਂ ਵਿਚ ਡੁਬਿਆ ਉਹ
ਪ੍ਰੇਮ ਸ਼ਾਂਤ ਸਾਗਰ ਲਹਿਰਾਂ,
ਵਲ ਖਾਈਂ ਜਾਂਵਦਾ।
ਝਾੜੂ ਦੇਵੇ ਫਰਸ਼ ਉਤੇ
ਹੁਲਾਸਾਂ ਭਰੇ ਅਰਸ਼ ਜਿਡਾ
ਦਿਲ ਉਹਦਾ, ਚੌੜਾ ਹੋ ਹੋ ਜਾਂਵਦਾ।
ਝੂਲ ਝੂਲ ਪਖੇ ਨਾਲ
ਨਿਮਰਤਾ ਵਰਸਾਵੇ ਉਹ
ਹੰਕਾਰ ਦੀ ਚਿਟਾਨ ਕੋਲੋਂ

ਬਚਣਾ ਸਖਾਵੰਦਾ ।

ਬਾਣੀ ਦੀਆਂ ਮਿਠ ਰਸ ਭਿਨੀਆਂ

ਉਹਨਾਂ ਠੋਰਾਂ ਵਿਚ

ਜੀਵਨ ਮਲਾਹ ਉਹ ਗੰਭੀਰ ਹੋਈਂ ਜਾਵੰਦਾ ।

ਚਲੇ ਸਹਿਜੇ, ਹਫੇ, ਦਮੇ, ਡਰੇ, ਘਟੇ ਮੂਲ ਨਾਹੀਂ

ਆਪ ਤਰੇ ਸੰਗ ਨਾਲੇ ਸਾਥੀਆਂ ਨੂੰ ਤਾਰਦਾ ।

ਸਿੰਘ ! ਲੰਗਰ ਦੀ ਸੇਵਾ ਕਰੇ

ਮਨ ਵਿਚੋਂ ਕਪਟ ਹਰੇ

ਦਾਲਿਆਂ ਦੀ ਲੋੜ ਨਾਹੀਂ

ਸਤਿਨਾਮ ਕਹਿ ਸਿੰਘ ਗਹਾਹੀ ਜਦੋਂ ਪਾਵੰਦਾ ।

ਭਾਵੇਂ ਲਖ ਪਤੀ ਹੋਵੇ

ਭਾਵੇ ਇਕ ਪਤੀ ਹੋਵੇ

ਉਚ ਨੀਚ ਵਾਲੇ ਵਿਤਕਰੇ ਮਿਟਾਈਂ ਜਾਵੰਦਾ ।

—o—

# ਰਬੀ ਰਸ ਵਿਚ

ਐਸਾ ਹੈ ਇਕ ਮੰਡਲ ਉਹ
ਐਸੀ ਹੈ ਇਕ ਦੁਨੀਆਂ
ਐਸੀ ਹੈ ਇਕ ਸੋਝੀ ਪਿਆਰੇ
ਦਿਲ ਦੀਮਾਗ ਤੇ ਨਿਮਾਣ ਸੁੰਦਰਤਾ ਰਾਜ ਕਰੇਂਦੀ
ਹਟ ਜਾਵਣ ਹੰਕਾਰ ਦੀਆਂ ਝੁੜੀਆਂ ।
ਇਕ ਸੁਖ ਸਰੂਰ ਉਥੇ ਦਿਲ ਹੈ ਲਹਿੰਦਾ
ਜਿਸ ਪਿਆਰ 'ਚ ਭੁਲ ਜਾਂਦੀਆਂ ਪਰੀਆਂ ।
ਹਾਂ ! ਐਸੀ ਹੈ ਉਚਾਈ ਉਹ
ਐਸੀ ਹੈ ਬੀਨਾਈ
ਹਟ ਜਾਵਣ ਦੀਵਾਰਾਂ ਦੇ ਪਰਦੇ
ਭੁਲ ਜਾਂਦੀਆਂ ਦਸੀਆਂ ਕਾਰਾਂ ।
ਹਰੀਆਂ ਭਰੀਆਂ ਨਦਰੀਂ ਆਵਨ,
ਭੁਲ ਜਾਵਣ ਕੱਦਰਾਂ ਜਰੀਆਂ ।
ਜਰੀਆਂ ਦੀਆਂ ਉਨ੍ਹਾਂ ਅੱਣੀਆਂ ਅੰਦਰ,
ਨਦਰੀਂ ਆਵਣ ਹਰੀਆਂ ਹਰੀਆਂ ।

ਪਰੀਆਂ, ਹਰੀਆਂ, ਜਰੀਆਂ, ਸਾਰੀਆਂ
ਕਿਸ ਸੁੰਦਰ ਹੁਨਰ ਰੰਗ ਰਲੀਆਂ।
ਮਿਲਕੇ ਇਕ ਅਕਾਰ ਹੋ ਪਿਆਰੇ
ਇਸ ਸਾਕਾਰੋਂ ਸੁੰਦਰਤਾ ਹੋਰ ਉਘੜਦੀ
ਹੁਨਰ ਵਿਚੋਂ ਤਦੋਂ ਹੁਨਰ ਪੁੰਗਰਿਆ
ਜਦੋਂ ਲਗੀਆਂ ਅੰਦਰ ਝੜੀਆਂ।
ਸਹਿਜ ਸੁਆਦ ਦੀ ਸਹਿਜੇ ਸਮਝ ਏ ਆਈ,
ਜਦੋਂ ਅਖਾਂ ਹੋਈਆਂ ਰਸ ਭਰੀਆਂ।
ਇਨਾਂ ਰਸ ਰਾਸਾਂ ਤੋਂ ਮੈਂ ਬਣਿਆ ਰਸੀਆ
ਦਿਲ ਤਾਰਾਂ ਤੇ ਗੱਜ ਪ੍ਰੇਮ ਦਾ ਫਿਰਿਆ।
ਉਹਨਾਂ ਸਾਰਾਂ ਦੀ ਗੁੰਜਾਰ ਦੇ ਅੰਦਰ,
ਮੈਂ ਰਾਗ ਸਾਂਝ ਦੇ ਗਾਵਾਂ
ਹਮਦਰਦੀ ਬਣ ਬਣ ਵੁਲਦਾ ਜਾਵਾਂ
ਰਮਜ਼ ਕੁਰਬਾਨੀ ਦੀ ਪਿਛੋਂ,
ਹਥ ਨਾਲ ਹਥ ਵਟਾਕੇ
ਜਿਵੇਂ ਲੜ ਕਿਸੇ ਦੇ ਲਗ ਜਾਵਾਂ
ਆ ਭਰਾ ਹਿੰਦੂ, ਤੂੰ ਕਿਉਂ ਮੁਸਲਿਮ,
ਅਸੀ ਇਕੋ ਬਾਪ ਦੇ ਬੇਟੇ।
ਪਛੜਿਆਂ ਦੁਰਕਾਰਿਆਂ ਦੇ ਗੱਲ
ਪੌਣ ਉਬੜ ਉਬੜ ਕੇ ਬਾਹਵਾਂ।

ਆ ਉਏ ਰੁਲੇ ਗਰੀਬ ਦੇ ਬਚੇ
ਤੈਨੂੰ ਨਾਲ ਕਲੇਜੇ ਲਾਵਾਂ ।
ਹਰ ਬਸ਼ਰ ਇਹ ਤਾਲ ਮਿਲਾਵੇ,
ਸਭ ਕੁਝ ਤੇਰਾ ਕੁਝ ਨਹੀ ਮੇਰਾ
ਸਭ ਇਹ ਤੂੰ — ਬਸ ਇਨਹੀ ਭੇਟ ਚੜ੍ਹਾਵਾਂ ।
ਮੈਂ ਹੋਰ ਕਮਾਵਾਂ, ਹੋਰ ਕਮਾਵਾਂ,
ਲੁਟ ਲੁਟਾ ਗੀਤ ਤੇਰੇ ਹੀ ਗਾਵਾਂ ।
ਕਠੇ ਮਿਲ ਵੰਡ ਖੁਸ਼ੀਆਂ ਛਕੀਏ,
ਅਸੀਂ ਇਕਲੇ ਜਾਂ ਕਠੇ ਕਮਾਈਏ ।
ਡੁਬ ੨ ਕਰਦੇ ਪ੍ਰੇਮ ਪਿਆਲੇ,
ਇਕ ਦੂਜੇ ਨਾਲ ਵਟਾਈਏ ।
ਵਾਹ ਰੇ ਦਾਤਾ, ਵਾਹ ਰੇ ਦਾਤਾ,
ਵਾਹ ਮੇਰੇ ਸੁਆਮੀ, ਵਾਹ ਰੇ ਗਿਆਤਾ
ਸ਼ੁਕਰ ਗੁਜਾਰੀ ਦੀਆਂ ਉਚਾਈਆਂ ਉਤੋਂ
ਲਮੀਆਂ ਤਿੱਖੀਆਂ ਅਵਾਜਾਂ ਕਢਕੇ
ਚੋੜੇ ਅਸਮਾਨੀ ਉੱਡ ਜਾਵਾਂ ।

—o—

# ਖਾਲਸੇ ਨੂੰ

ਨਿੱਡਰਾ,
ਨਿਸ਼ੰਕਾ,
ਬਖਸ਼ਣ ਹਾਰ,
ਬਖਸ਼ਿੰਦ ਦਿਆ ਪੁਤਾ।
ਗੈਰਤ ਦਿਆ ਪੁਤਲਿਆ,
ਅਣਖ ਦਿਆ ਜੀਵਨਾ,
ਅਣਖ ਦਿਆ ਰਾਖਿਆ,
ਗੈਰਤ ਦਿਆ ਪਾਲਕਾ,
ਮਰਦਾਂ ਦੀ ਮੌਤ ਮਰਨ ਵਾਲਿਆ।
ਸੁਮਾਨ ਦੇ ਜੀਵਨਾ'
ਮਸੀਬਤਾਂ 'ਚ' ਪੈਕੇ,
ਮਸੀਬਤਾਂ ਹਾਰਨ ਵਾਲਿਆ।
ਹੌਸਲੇ ਉਛਲਦਿਆ,
ਹਿਮਤੀ ਨਿਸ਼ਾਨਿਆ,
ਭਰੋਸਿਆਂ ਵਾਲਿਆ,

ਫਤਿਹ ਦਿਆ ਨੂਰਿਆ,,
ਚੰਮਕਦਿਆ ਚਿਹਰਿਆ,
ਚੜ੍ਹਦੀ ਕਲਾ ਵਿਚ ਦਮਕਦਿਆ ਸਤਾਰਿਆ ।
ਕਾਮ, ਕ੍ਰੋਧ, ਲੋਭ, ਮੋਹ,
ਹੰਕਾਰ ਦੇ ਹੁਕਮਰਾਨਾ,
ਦਸਮੇਸ਼ ਦੁਲਾਰਿਆ ।
ਇਨਸਾਫ ਦੀ ਅਵਾਜ਼ ਅਤੇ,
ਹੱਕਦਿਆ ਨਾਹਰਿਆ ।
ਜਾਗਰਿਤ ਦੇ ਹਾਮੀਆ
ਅਮ੍ਰਿਤ ਧਾਰੀ ਬਾ ਵਰਦੀ
ਇਨਕਲਾਬੀ ਫੌਜੀਆ ।
ਗਰੀਬ ਦਿਆ ਰਖਸ਼ਕਾ
ਜ਼ੁਲਮ ਦਿਆ ਵੈਰੀਆ,
ਪਾਪਾਂ ਦਿਆ ਸ਼ੰਘਾਰਿਆ,
ਓ ! ਤਿਆਗ ਭਰੇ ਸੂਰਿਆ,
ਵੈਰਾਗ ਭਰੇ ਪ੍ਰੇਮੀਆਂ
ਪਿਆਰ ਦਿਆਂ ਤਾਰਿਆ
ਹਿਰਸੋਂ ਹਵਾ ਤੋਂ ਬਾਹਿਰਿਆ ।
ਈਰਖਾਂ ਤੋਂ ਮਹਿਫੂਜ,
ਨਫਰਤ ਤੋਂ ਬੇਲਾਗ

ਨਿਮਰਤਾ ਸਿੰਗਾਰਿਆ,
ਮਿਠ ਮਿਠ ਬੋਲਦੀਏ
ਬਾਣੀ ਦੀਏ ਬਖਸ਼ਿਸ਼ੇ
ਕੋਮਲਤਾ ਦੇ ਭੰਡਾਰ,
ਗਰੀਬ ਦਿਆ ਦਿਲਾ ।
ਦਰਦਿਆਂ ਦੀ ਜਾਨ ਓ ;
ਮਜ਼ਲੂਮਾ ਦੇ ਰਖਸ਼ਕ
ਦੁਖੀਆਂ ਤੋਂ ਨਿਸਾਰਿਆ ।
ਕ੍ਰਿਤਿਆਂ ਦੇ ਟੋਲੇ
ਸਬਰ ਦਿਆ ਪਿਆਲਿਆ
ਅਜ਼ਾਦੀ ਦਿਆ ਬਲਬਲਿਆਂ
ਹੱਕ ਦਿਆ ਨਾਹਰਿਆ ।
ਗ਼ਮਾਂ ਵਿਚ ਹਸਦਿਆਂ
ਦੁਖਾਂ ਵਿਚ ਰਸਦਿਆਂ
ਤੂਫਾਨ ਤੋਂ ਨਾ ਹਿਲਾਂਦਿਆ
ਚਿਟਾਨੀ ਇਰਾਦਿਆ ।
ਬਹਾਰਾਂ ਵਿਚ ਝੂਮਦਿਆ
ਲੁਸਦੀਆਂ 'ਚ ਟਹਿਕਦਿਆ ।
ਗਾਰਾਂ ਵਿਚ ਮਹਿਕਦਿਆ ਬੂਟਿਆ ।
ਐਸਾ ਇਨਸਾਨ ਕਿਸ ਸਾਜਿਆ

ਮੌਤ ਪਛਾਣਦਾ
ਵਿਤਕਰਿਆਂ ਨੂੰ ਗਾਲਦਾ
ਭਰਮਾਂ ਨੂੰ ਨਾ ਮਨਦਾ
ਹਾਰਾਂ ਨੂੰ ਨਾ ਮਨਦਾ
ਗੁਣਾ ਨਾਲ ਆਫਰਿਆ ।
ਕੋਮਲ ਇਨਸਾਨ ਇਹ
ਝੁਕ ਝੁਕ ਪੈਂਦਾ
ਹਰ ਇਕ ਦੇ ਕਦਮਾਂ ਤੇ
ਚੁਮ ਚੁਮ ਪਲਮਦਾ
ਬੁਰਾ ਨਾਹੀਂ ਕੋਇ
ਬੁਰਆਈ ਸਾਡਾ ਵੈਰ ਹੈ ।
ਇਸ ਰਮਜ਼ਾਂ ਦੀ ਤਪਸ਼ ਨਾਲ
ਸੋਚ ਏ ਉਮਡਦੀ
ਕੀ ਅਜ ਸਭ ਕਾਜ ਤੇਰੇ
ਪੂਰੇ ਨੇ ਹੋ ਗਏ
ਸੁਖ ਅਤੇ ਚੈਨ ਦੇ ਦਰਿਆ ਨੇ ਵਹਿ ਗਏ ।
ਕਿਥੇ ਹਨ ਉਹ ? ਅਖ ਮੇਰੀ
ਚੌੜੀ ਹੋ ਹੋ ਫੈਲਦੀ
ਉਠੋ ! ਜਾਗੋ !! ਸੋਚੋ !!! ਮੇਰੇ ਵੀਰੋ
ਆਹਾਂ ਭਰੇ ਕੂਰੇ ਵਿਚ ਸ਼ੋਰ ਕੀ ਏ ਫੈਲ ਰਿਹਾ ।

ਗੈਰਤ ਕਿਸੇ ਦੀ ਅਜ ਵੰਗਾਰੀ ਤੇ ਨਹੀਂ,
ਜਾ ਰਹੀ ।
ਇਜ਼ਤ ਕਿਸੇ ਦੀ
ਉਛਾਲੀ ਤੇ ਨਹੀਂ ਜਾ ਰਹੀਂ ।
ਇਨਸਾਫਾਂ ਦੇ ਝੰਡੇ
ਪਾੜੇ ਤੇ ਨਹੀ ਜਾ ਰਹੇ ।
ਸਚਾਈ ਦੀਆਂ ਚੋਟੀਆਂ ਤੇ
ਤਰਸ ਦੀਆਂ ਟੀਸੀਆਂ ਤੇ
ਜੁਲਮਾਂ ਦੀ ਘਟਾ ਅੰਧੇਰੀ
ਛਾਂਦੀ ਤੇ ਨਹੀਂ ਜਾ ਰਹੀ ।

—o—

# ਸਿੰਘ ਨੂੰ

ਅਸੀਂ ਦੇਸ਼ ਦੇ ਨਹੀਂ ਕੇਵਲ ਰਾਖੇ ਸਿੰਘਾ,
ਦੁਨੀਆਂ ਤਕ ਰਹੀ ਏ ਖਲੀ ਰਾਹ ਤੇਰੇ ।
ਵੇਖ ਖਾਂ ਕਿਹੜੀ ਰੋਸ਼ਨੀ ਨੂੰ ਦੁਨੀਆਂ ਢੂੰਡ ਰਹੀ ਏ,
ਤੇਜ ਜੋਤ ਨਾਲ ਕਰਦੇ ਖਾਂ ਦੂਰ ਅੰਧੇਰੇ ।
ਦਰਦ ਤੇਰਾ ਨਹੀਂ ਕਿਸੇ ਲਈ ਰਿਜ਼ਰਵ ਸਿੰਘਾ,
ਹਿੰਝੂ ਕਿਰਨ ਨਾ, ਨਰਮ ਦਿਲ ਦੇ ਜਿਵੇਂ ਕੇਰੇ ।
ਹਕ ਅਤੇ ਇਨਸਾਫ ਲਈ ਮਰਨ ਵਾਲੇ,
ਹਕ ਜਾ ਤੇ ਨਹੀਂ, ਰਹੇ ਕਿਸੇ ਦੇ ਘੇਰੇ ।
ਏਧਰ ਦੁਨੀਆਂ ਭੜਮਚਾਂ 'ਚ ਸੜ ਰਹੀ ਏ,
ਬਖਸਿਸ਼ ਬਖਸ਼ਦੇ ਜੰਗਲ ਗਾਹਦੇ ਨਾਨਕ ਚੇਰੇ ।
ਕਿਤੇ ਕਿਸੇ ਦੁਖੀ ਦੀ ਆਹ ਤੇ ਨਹੀ ਵਜ ਰਹੀ,
ਹਫ ਹਫ ਪੁਚਾਦੇ ਮਰਹਮ ਸ਼ੇਰੇ ।
ਕਿਸੇ ਕ੍ਰਿਤੀ ਦੇ ਹਕ ਤੇ ਨਹੀ ਛੀਨੇ ਜਾ ਰਹੇ,
ਭੁਖੇ ਮਰਦੇ ਤੇ ਨਹੀ, ਅਪਣੇ ਅਸੂਲ ਤੇਰੇ ।
ਹਲ ਇਸਦਾ ਹੁਣ ਤੂੰ ਖੁਦ ਲਭਣਾ,

ਪੁਠੇ ਪੈ ਤੇ ਨਹੀਂ ਰਹੇ, ਅਸੂਲ ਤੇਰੇ ।
ਵੰਡ ਛਕਣ ਦੀ ਮਰਿਆਦਾ ਗੁਰੂ ਤੇਰੀ
ਕੀ ਤਰਕੀ ਕੀਤੀ ?
ਸਿਰੇ ਚੜ੍ਹ ਗਏ ਨੇ ਅਜ ਫਰਜ ਤੇਰੇ ।
ਤੇਰੀ ਫਲਸਫੀ ਅਪਣਾ ਕੋਈ ਸਿਰ ਚੜ੍ਹਿਆ
ਉਜੜ ਕਿਧਰ ਗਏ ਬਹਿਸ਼ਤ ਦੇ ਬਾਗ ਤੇਰੇ ।
ਲਾ ਪਰਵਾਹ ਅਲਬੇਲਿਆ ਓ ਸਿੰਘਾ !
ਫਿਕੇ ਰੰਗਾਂ ਤਾਈਂ ਦੁਨੀਆਂ ਅਪਣਾ ਰਹੀ ਏ,
ਨਾਮ ਬਾਣੀ ਨਾਲ ਗੂੜ੍ਹੇ ਨੇ ਜਦੋਂ ਰੰਗ ਤੇਰੇ ।
ਤੇਰੀ ਹਟੀ ਅਜੇ ਹਟੀ ਹੋਰ ਪੈ ਰਹੀ,
ਸ਼ੁਹਰਤ ਸਚ ਦੇ ਬੂਹੇ ਬੰਦ ਕਰਕੇ,
ਅਜ ਹੋਰ ਤੋਂ ਕਿਹੜੇ ਵਿਹਾਰ ਛੇੜੇ ।

—o—

# ਸਿੰਘਾ !

ਸਿੰਘਾ ! ਕਿਰਪਾਨ ਬਖਸ਼ੀ ਗੁਰਾਂ,
ਤੂੰ ਇਸ ਨੂੰ ਲਿਸ਼ਕਾਇਆ ।
ਤੂੰ ਸਮਝਿਆ, ਤੂੰ ਲੜਨਾ ਏ ਖਿਲਾਫ
ਬੁਰਆਈ ਦੇ ।
ਜ਼ੁਲਮ ਨਹੀ ਛਡਣਾ
ਧੋਖਾ ਰਹਿਣ ਨਹੀਂ ਦੇਣਾ
ਪਰ ਸੋਚਿਆ ਸਚਿਆ ਨਹੀਂ ।
ਬੁਰਆਈ ਦੇ ਵੈਰੀਆ
ਕਿਵੇਂ ਬੀਜ ਇਸਦਾ ਨਾਸ ਹੁੰਦਾ ।
ਢਾੜਾਂ ਉਤੇ ਵਾਰਾਂ ਸੁਣ ਕੇ
ਕੁਰਬਾਨੀਆਂ, ਜੋਸ਼ਦੀਆਂ ਸ਼ਹੀਦੀਆਂ,
ਤੂੰ ਸਮਝਿਆ ਤੇਰਾ ਕੰਮ ਏ ਮਰਨਾ ।
ਪਰ ਭੁਲ ਗਿਆ ਕਿਸ ਲਈ
ਤੂੰ ਸਮਝਦਾ ਰਿਹਾ
ਤੈਂ ਦੁਨੀਆਂ ਨੂੰ ਸਿਖ ਬਨਾਉਣੇ

ਕੱਛ ਕੜੇ ਕ੍ਰਿਪਾਨ ਦੀ, ਤੈਂ ਹਿਫਾਜਤ ਏ ਕਰਨੀ
ਮਜ਼ਹਬ ਫੈਲਾਉਣੇ
ਮਿਸ਼ਨਾਂ ਨੂੰ ਭੁਲਕੇ ।
ਏਸੇ ਕਰਕੇ ਕੰਘੇ ਉਡ਼ ਗਏ
ਕੇਸਾਂ ਦੇ ਵਿਚ ਕਲਰੀਆਂ ਪੈ ਗਈਆਂ
ਜਦੋਂ ਸ਼ਰਧਾ ਕਿਤੇ ਦਿਸੀ ਨਾ ।
ਲੈਕੇ ਬੈਠ ਗਿਆ ਅਸ਼ਰਧਕਾਂ ਨੂੰ
ਤੂੰ ਨਾ ਪੀਵੀਂ ਤਮਾਕੂ
ਤੂੰ ਸਿਖ ਏਂ
ਪਰ ਦਸਿਆ ਨਹੀਂ ਕਿਉਂ ?
ਤੂੰ ਛੂਤ ਛਾਤ ਮਿਟਾਉਣੀ
ਅਮੀਰ ਗਰੀਬ ਦੇ ਭੇਤ ਨਹੀ ਮਨਦਾ
ਨਾਮ ਜਪਣੇ ਵੰਡ ਛਕਣੇ ਦੇ ਹਾਮੀਆਂ
ਤੂੰ ਕਟਦਾ ਗਿਆ ਕਰੂੰਬਲਾਂ ਨੂੰ ।
ਸਮਝਿਆ ਨਾ ਜੜ੍ਹ ਮਸੀਬਤਾਂ ਨੂੰ
ਤੂੰ ਲੜਦਾ ਭੀ ਰਿਹੈਂ
ਤੂੰ ਮਰਦਾ ਭੀ ਰਿਹੈਂ
ਉਹ ਗਲ ਪੈਂਦੇ ਗਏ
ਤੂੰ ਪਾਉਣੇ ਨਹੀ
ਇਹ ਜਾਦੂ ਕੋਈ ਨਹੀ ਸੀ

ਪਰ ਭੇਤ ਨਾ ਸਮਝਿਆ
ਕਿਥੋਂ ਆਉਂਦੇ ਇਹ ਤੌਕ ਗੁਲਾਮੀ ਦੇ ।

---

## ਤੇਰਾ ਮਿਸ਼ਨ

ਖ਼ਿਤ ਤੇਰਾ ਮਿਸ਼ਨ
ਇਕ ਸਾਰ ਵੰਡ ਤੇਰੀ
ਜਗਤ ਪਰਸਿਧ ਹੈ ।
ਨਾਮ ਜਪ ਵੰਡਣ ਦੀ ਰੀਤ ਤੇ
ਰੁਹਾਨੀ ਕਸ਼ਿਸ਼ ਹੈ
ਅਸਲੀਅਤ ਨਾ ਪੈਹਿਚਾਣੀ
ਅਸਲ ਮਿਸ਼ਨ ਦੀ ।
ਤਾਕਤ ਜੇ ਕਦੇ ਹਥ ਆਈ
ਜੁਗਤ ਨ ਸੋਚੀ
ਫਰਜ਼ ਨਾ ਪਹਿਚਾਣੇ
ਜੋਤ ਜੋ ਗੁਰੂ ਹੈ ।
ਸਮਝ ਲਈਂ ਅਗਾਹਾਂ ਜੇ

ਪਿਛੇ ਨਹੀਂ ਸਮਝਿਆ
ਵੇਲਾ ਹਥ ਆਉਣਾ ਨਹੀਂ
ਜਿਹੜਾ ਏ ਰਮ ਗਿਆ ।
ਭੁਖਿਆਂ ਦੇ ਰਖਸ਼ਕਾ
ਗਰੀਬਾਂ ਦਿਆਂ ਪਾਲਕਾ
ਵੰਡਣੇ ਦੇ ਪਿਛੋਂ ਆਪ
ਭੁਖਾ ਤੂੰ ਕਿਉਂ ! ਰਹਿ ਗਇਉਂ ?
ਜੋਤ ਅਤੇ ਜੁਗਤ ਦੀ
ਸਮਝਾਂ ਦੇ ਖਜਾਨੇ ਵਿਚੋਂ
ਦਾਤ ਗੁਰੂ ਬਖਸ਼ੀ ਏ ।
ਲੁਟਾ ਲੁਟਾ, ਲੁਟਿਆ ਹੋਇਆ,
ਸਿੰਘਾ ! ਕਿਸ ਪਾਸ ਹੈ ।
ਭੁਖਿਆਂ ਦੀ ਨਾ ਭੁਖ ਗਈ,
ਖਾਲੀ ਫਿਰ ਹੈਂ ਤੂੰ ।
ਮੰਜਿਲ ਆਪਣੀ ਲਭ ਲੈ
ਰਾਹ ਗੁਰੂ ਪਾਇਆ ਏਂ
ਧਕੇ ਨੂੰ ਮਿਟਾਉਣ ਲਈ
ਹਲਾਲ ਅਸਤ ਬੁਰਦਨ
ਸਕਦਾ ਏਂ ਕਹਿ ਤੂੰ
ਨਿਉ ਲਾਈਟਾਂ ਦੀਆਂ ਕਦਰਾਂ,

ਸੜਦਾ ਏਂ ਚੁੰਧਿਆ ਤੂੰ ।
ਫਿਦਾ ਹੋ ਰਹੇ ਨੇ ਪੌਚ †ਪਰਵਾਨੇ
ਅਜ ਅੰਗਿਆਰਾਂ ਤੇ ।
ਦੀਵਾ ਬਤੀ ਤੇਲ ਗੁਰੂ
ਤੈਨੂੰ ਏ ਬਖਿਸ਼ਿਆ
ਲਟ ਲਟ ਜੋਤ ਸਿੰਘਾ
ਹੁਣ ਤੇ ਜਗਾ ਤੂੰ ।

---

†ਨੌਜਵਾਨ ।

# ਸਾਡਾ ਮਜ਼ਹਬ

ਅਸਾਡਾ ਕੋਈ ਮਜ਼ਹਬ ਨਹੀ,
ਅਸੀਂ ਇਨਸਾਨੀਅਤ ਦੇ ਪੁਜਾਰੀ ਹਾਂ ।
ਇਨਸਾਨਾਂ ਦੀ ਦੁਨੀਆਂ ਵਸਾਵਣ ਲਈ,
ਦੁਖੀਆਂ ਨੂੰ ਉਤਾਹਾਂ ਉਠਾਵਣ ਲਈ,
ਅਸੀਂ ਗੁਰੂ ਗੋਬਿਦ ਸਿੰਘ ਜੀ ਦੇ,
ਸੱਚ ਬਦਲੇ ਸਾਜੇ,
ਇਸ ਜੱਗ ਓਤੇ ਸਚਾਈ ਦੇ ਪਹਿਰੇਦਾਰ,
ਬਾਵਰਦੀ ਸਿਪਾਹੀ ਹਾਂ ।

ਇਨਸਾਨੀਅਤ ਨੂੰ ਉਚਾ ਉਠਾਣ ਵਾਲੇ,
ਜੀਵਨ ਦੇ ਭੇਤ, ਜਗ ਨੂੰ ਪੁਚਾਣ ਵਾਲੇ,
ਹਰ ਮਜ਼ਹਬ ਦੇ ਰਾਖੇ,
ਹਰ ਨਸਲ ਦੇ ਰਾਖੇ,
ਹਰ ਜ਼ੁਲਮ ਦੇ ਦੋਖੀ ਹਾਂ ।
ਹਿੰਦੂ ਮੁਸਲਿਮ ਸਭ ਇਸਾਈ,
ਭਾਂਤ ਭਾਂਤ ਭੇਸ

ਹਰ ਦੇਸ਼ ਲੁਕਾਈ,
ਦਿਸੇ ! ਇਕ ਸਭ ਪਿਆਰ ਵਸਾਈ ।
ਐਸੀ ਦੁਨੀਆਂ ਵਸਾਵਣ ਵਾਲੇ,
ਵਿਸਰ ਜਾਇ ਸਭ ਤਾਤ ਪਰਾਈ ।
ਸਭ ਭਲੇ ਫਿਰ ਬੁਰਾ ਨਾਹੀਂ ਕੋਈ,
ਅਮਲਾਂ ਦੀ ਮਹਿਕ ਖਿੜਾਵਨ ਵਾਲੇ
ਐਸੇ ਸੰਤ ਸਿਪਾਹੀ ਹਾਂ ।
ਇਸ ਗਲ ਨੂੰ ਜਿਹੜਾ ਚੰਗਾ ਸਮਝੇ,
ਓਹ ਸਾਡਾ ਹਮਰਾਹੀ ਏ ।
ਇਸ ਸ਼ਮਾ ਤੇ ਜੀਵਨ ਲੁਟਾਉਣਾ ਚਾਹੇ,
ਕੇਸ ਦਾੜ੍ਹੀ ਰਖ ਕਕਾਰ ਸਜਾਵੇ ।
ਸਖਤ ਜੀਵਨ ਬਿਤਾਵਣ ਵਾਲੇ ।
ਡਿਸਪਲਿਨ ਦੇ ਸ਼ੈਦਾਈ ਹਾਂ ।

---

## ਆਸ਼ਾ

ਨਿਰਾਸ਼ਾ ਦੇ ਥਲੇ ਆਸਾਵਾਂ ਦਬੀਆਂ ਹੋਈਆਂ ਨੇ।
ਇਸ ਮਿਟੀ ਥਲ, ਦਬੀ ਧੂਣੀ ਦੀਆਂ,
ਕਈ ਚੰਗਆੜੀਆਂ ਭਖੀਆਂ ਹੋਈਆਂ ਨੇ।
ਰਹਿੰਦੇ ਹਾਂ ਕਿਸ ਸਚਾਈ ਆਸਰੇ,
ਜੀਂਦੇ ਹਾਂ ਕਿਸ ਮਿਸ਼ਨ ਬਦਲੇ
ਇਸ ਕਾਲੀ ਬੋਲੀ ਰਾਤ ਅੰਦਰ
ਮਹਸੂਸੀਅਤ ਹੈ ਨਸ਼ੀਮਾਂ ਦੀ,
ਧਰਾਸ ਕਿਸੇ ਹੈ ਚਾਨਣ ਦਾ,
ਦਿਲੀਂ ਲਾਲੀਆਂ ਨਕਸ਼ੀਆਂ ਹੋਈਆਂ ਨ।

## ਸਵਰਗ ਬਣਾਵਾਂਗੇ

ਅਸੀਂ ਟੋਲੇ ਬਨੁ ਬਨੁ ਜਾਵਾਂ ਗੇ।
ਜਨੂਨੀਆਂ, ਤਅਸਬੀਆਂ, ਤਾਈ ਮਨਾਵਾਂਗੇ॥
ਧੱਕੇ ਖਾ ਖਾ ਭੀ ਨਹੀਂ ਆਵਾਂਗੇ।
ਸਚਿਆਈਆਂ ਖੋਲ ਖੋਲ ਸਣਾਵਾਂਗੇ॥
ਵੀਰ ਰੰਗਰੇਟੇ, ਨੂੰ ਸਾਝਾਂ ਚਤੇ ਕਰਾਵਾਂਗੇ।
ਮਨ ਮਨੋ ਤਾਂ ਹੋਣ ਪਿਛੋਂ।
ਭੁਲਾਂ ਤੇ ਹੁਭ ਹੁਭ ਰੋਣ ਪਿਛੋਂ।
ਗਲਾਂ ਦੇ ਵਿਚ ਬਾਹਾਂ ਪਾਕੇ
ਬਾਪੂ ਨੂੰ ਫਤਹਿ ਬੁਲਾਵਾਂ ਗੇ।
ਸਰਬ ਸਾਂਝਾਂ ਦੇ ਸਬੂਤਾਂ ਵਿਚ

ਇਕ ਨਵੀਂ ਹੀ ਦੁਨੀਆਂ ਵਸਾਵਾਂਗੇ।
ਉਹਨੂੰ ਬਹੁਤ ਹੀ ਬਹੁਤ ਸਜਾਵਾਂਗੇ
ਅਰਸਾਂ ਦੀਆਂ ਖੁਸ਼ੀਆਂ ਢੂੰਡ ਢੂੰਡ ਕੇ
ਫਰਸ਼ਾਂ ਤੇ ਸਵਰਗ ਬਣਾਵਾਂਗੇ।
ਦੁਨੀਆਂ ਸਭ ਅਸ਼ ਅਸ਼ ਕਰ ਉੱਠੂ
ਪਰੀ ਇੰਦਰ ਦੁਨੀਆਂ ਤੋਂ ਟੁਟੂ
ਬਸ! ਲਾਲ ਵਾਤ ਸ਼ਰਮਾ ਉਠੂ।
ਅਸੀਂ ਪਿਆਰ ਦੇ ਗਫੇ ਖਾਵਾਂਗੇ।
ਸਰਬਤ ਝਾਕਦੀ ਲੋਈ ਰਜਾਵਾਂਗੇ।
ਸਭ ਦੁਨੀਆਂ ਤੇ ਇਹ ਨਸੀਮ ਵੇਲੂ
ਹਰ ਪਤਾ ਮਸਤ ਹੋ ਹੋ ਝੂਲੂ
ਹਰ ਫਲ ਫੁਲ ਫੁਲ ਮੌਲੂ
ਅਸੀਂ ਰਹਿਮਤ ਦੇ ਨਾਲ ਭਰ ੨ ਕੇ
ਫਰਜਾਂ ਦੇ ਗੀਤ ਸੁਣਾਵਾਂਗੇ।
ਸ਼ਰਮ, ਧਰਮ ਦੀਆਂ ਸਤੂਨਾਂ ਲਾਕੇ
ਦਿਲਾਂ ਦੀ ਧਰਤੀ ਉਤੇ
ਦੀਮਾਗਾਂ ਦੇ ਅਸਮਾਨਾਂ ਬਲ
ਨਾਮ ਬਾਣੀ ਨਾਲ ਮੁਨਵਰ
ਇਕ ਨਵੀਂ ਹੀ
ਦੁਨੀਆਂ ਵਸਾਵਾਂ ਗੇ

——o——

# ਪੰਥਕ ਉਮੀਦਵਾਰਾਂ ਨੂੰ

ਐ ! ਪੰਥਕ ਟਿਕਟ ਲੜਨ ਵਾਲਿਆ
ਇਨਾਂ ਅੰਸੂਆਂ ਭਰੀਆਂ ਅਖੀਆਂ ਦੀ
ਭੀ ਕੁਝ ਫਰਿਆਦ ਸੁਣ ਲਵੀਂ ।
ਅਜ ਸਾਰੀਆਂ ਗਲਾਂ ਨਾਲੋਂ
ਲੋੜ ਹੈ ਉਨਾਂ ਵੈਦਾਂ ਦੀ
ਅਜ ਉਸਦੀਆਂ ਡਿਗਰੀਆਂ ਲੋੜੀਦੀਆਂ
ਜਿਸ ਦੀਮਾਗ ਦੀਆਂ ਜੜਾਂ
ਛੋਹ ਸਕਣ ਦਿਲੀ ਗਹਿਰਾਈਆਂ ਨੂੰ ।
ਅਜ ਐਸੀ *ਬੁਲਬੁਲ ਦੀ ਥੋੜ ਹਈ
ਜਿਹੜੀ ਦੀਵੇ ਘੁਮਾਵੇ ਰਾਤਾਂ ਨੂੰ ।
ਤੋੜ ਦਵੇ ਕਾਨੂੰਨ ਦਿਆਂ ਪਲੀਂਦਿਆਂ
ਨਠ ਨਠ ਟੋਹਵੇ ਦੁਖੀ ਮਰਜਾਂ ਨੂੰ ।
ਧਿਆਨ ਦੇਵੇ ਹਰ ਗਰੀਬ ਦੇ ਦਰਦੀਂ
ਕਿਸੇ ਖਾਸ ਉਤੇ ਨਾ ਵਾਰ ਦਵੇ ।
ਦਿਲ ਉਛਲਦਾ ਰਹੇ ਪਰ ਉਪਕਾਰਾਂ ਨਾਲ

---

*ਮਿਸ ਨਾਈਟਅੰਗੇਲ ।

'ਕਰਨੇ'—ਦਾ ਜੋਸ਼ ਨਾ ਠੰਡਾ ਪਵੇ।
ਅਜ ਲੋੜ ਹੈ ਉਸ ਮਾਂ ਸੰਦੀ
ਬਿਨ ਵਿਤਕਾਰੇ ਹਰ ਨੂੰ ਪਿਆਰ ਦਵੇ।
ਦਿਲੋਂ ਕਢਦੇ ਇਨਾਂ ਸਬਜਿਆਂ ਨੂੰ :
ਮੈਂ ਇਨਾਂ ਉਚਾ ਹੋਵਾਂਗਾ
ਇਨੀ ਸੋਹਿਣੀ ਕਾਰ ਹੋਊ।
ਆਹਾ! ਸੂਟਾਂ ਦੀ ਕਿਨੀ ਸ਼ਾਨ ਹੋਊ
ਹਰ ਪਾਸੇ ਰੇਸ਼ਮ ਲਹਿਰਾਵੇਗਾ।
ਮੇਰੀ ਗੁਡੀ ਅਰਸ਼ਾਂ ਤੇ ਉਡੇਗੀ
ਜਦੋਂ ਅਸੀਂ ਬਲੀਆਂ ਵਲ ਮੈਂ ਜਾਵਾਂਗਾ।
ਪੈਸਿਆਂ ਦੀ ਤਾਂ ਕੀ ਤੋਟ ਇਹ
ਬਸ! ਬ੍ਰੂਰਲ੍ਹੂ ਹੀ ਬਣ ਜਾਵਾਂਗਾ।
ਵਾਹ! ਕਿਨੀ ਸੋਹਣੀ ਕੁਰਸੀ ਹੋਊ
ਹਿਲ ਹਿਲ ਕੇ ਝੂਟੇ ਖਾਵਾਂਗਾ।
ਇਹ ਮਨਿਆ ਤੂੰ ਭਈ ਐਮ, ਏ, ਹੈਂ
ਤੇਰੇ ਸਿਰ 'ਚ ਕਿਤਾਬਾਂ ਬੰਡਲ ਨੇ
ਪਰ ਤੈਨੂੰ ਪਤਾ ਹੋਣਾ ਚਾਹੀਦਾ
ਕਿਨੇ ਸਿਖੀ ਸ਼ਰਧਾ ਉਚੇ ਮੰਡਲ ਨੇ।
ਸਤਿ ਗੁਰੂ ਨਾਨਕ ਗੋਬਿੰਦ ਜੀ ਦੀ
ਸ਼ਾਨ ਬਹੁਤ ਹੀ ਜ਼ਿਆਦਾ ਹੈ।

ਉਹਨਾਂ ਦੇ ਆਪਣੇ ਗਿਆਨ ਸਾਹਵੇਂ
ਤੇਰਾ ਇਲਮ ਸਭ ਹੀ ਮਾਂਦਾ ਹੈ ।
ਤੂੰ ਅਜ ਉਸ ਕੌਮ ਲਈ ਕੁਝ ਕਰਨਾ ਏ
ਉਸ ਪੰਥ ਜਿਸ ਰਾਹ ਥੀਂ
ਹਰ ਹਿੰਦੂ, ਮੁਸਲਿਮ, ਦੁਰਕਾਰੇ ਭੀ
ਰੱਬ ਦੇ ਰਾਹ ਨੂੰ ਜਾਂਦੇ ਨੇ ।
ਤੈਂ ਉਸ ਕੌਮ ਦਾ ਬੋਝਾ ਚੁਕਿਆ ਏ
ਜਿਸ ਦੇ ਕੰਧਿਆਂ ਤੇ ਗਰਾਂ
ਸਾਰੀ ਦੁਨੀਆਂ ਦਾ ਬੋਝਾ ਰਖਿਆ ਏ ।

ਤੂੰ ਸੋਚਾਂ ਦੇ ਵਿਚ ਖੋਇਆ ਰੌਹ ।
ਤੂੰ ਹਰਦਮ ਇਹ ਹੀ ਸੋਚਦਾ ਰੌਹ ।
ਕਿਵੇਂ ਫਰਜਾਂ ਤਾਂਈਂ ਨਿਭਾਉਣਾ ਏ ।
ਇਨਾਂ ਖਾਲੀ ਖਿਆਲੀ ਨਕਸ਼ਿਆਂ ਨੂੰ
ਕਿਹੜੀ ਤਦਬੀਰੀਂ ਭਰਨਾ ਏ ।
ਜਦੋਂ ਪੰਥਕ ਇਜਤ ਨੂੰ ਧਕਾ ਲਗੇ
ਕਿਵੇ ਕੁਰਸੀਆਂ ਤੋਂ ਲੜ ਛਡਾਉਣਾ ਏ ।
ਕਿਵੇਂ ਅਸਤੀਫੇ ਲਿਖ ਲਿਖ ਦੇਣੇ ਨੇ
ਕਿਹੜੇ ਜੋਸੀਂ ਕਲਮ ਨੂੰ ਛੰਡਣਾ ਏ ।
ਤੂ ਰੇਸ਼ਮ ਗਿਰਦਾ ਉਡਦਾ ਨਾ ਵੇਖ
ਵੇਖ, ਕਿਵੇ ਕੇਸਰੀ ਨਿਸਾਨ ਝੂਲਾਉਣਾ ਏ ।

ਰਜ ਰਜ ਕੇ ਇਹ ਗਾਉਣਾ ਗਾ ।
ਘੁਮ ੨ ਪ ਹਲੋਂ ਇਸ ਗੀਤ ਨੂੰ ਗਾ।
ਜਿਹੜੀ ਸਚਾਈ ਮੈਂ ਲਭੀ ਹੈ
ਉਸ ਲਈ ਹੀ ਜਾਗਣਾ ਏ ।
ਹੁਣ ਉਸ ਲਈ ਹੀ ਸੌਣਾ ਏ।
ਅਜ ਮੇਰਾ ਮੁਝ ਮੈਂ ਕੁਝ ਨਹੀਂ
ਅਜ ਮੈਂ ਤਾਂ ਕੌਮ ਦਾ ਹੋ ਗਿਆ ਹਾਂ।
ਬਸ ! ਕੌਮ ਲਈ ਹੀ ਜੀਣਾ ਏ
ਹੁਣ ਕੌਮ ਲਈ ਹੀ ਮਰਨਾ ਏ ।
ਇਸ ਬਲੇ ! ਜਿਰਬਲੇ ਸੋਨੇ ਨੂੰ
ਮਾਂਜ ਚਮਕਾ
ਦੁਨੀਆਂ ਦੇ ਝੋਲੇ ਚੁੰਦਿਆਊ ਏ ।

—–o—–

# ਗੀਤ

ਇਹ ਗੀਤ ਪਲਿਆ ਏ
ਲਾਹਨਤਾਂ ਵਿਚੋਂ
ਹਕਾਰਤਾਂ ਵਿਚੋਂ
ਝਿੜਕਾਂ ਝੁੰਬਾਂ ਸਕੂਲ ਦੀਆਂ 'ਚ
ਇਹ ਲੁਕ ਲੁਕ ਉਗਿਆ ਏ ।
ਕਮਲੀਆਂ ਜਿਸਨੂੰ ਕਈ ਕਹਿੰਦੇ
ਉਨਾਂ ਬਿਰਤੀਆਂ ਵਿਚੋਂ
ਸੋਚ ਹੀਣ ਬਦ ਦੀਮਾਗ ਜਿਹਆਂ
ਦਿਸਦੀਆਂ, ਗਹਿਰੀਆਂ ਸ਼ਕਲਾਂ ਵਿਚੋਂ
ਇਸ ਬੇਕਲ ਹੋਈ
ਦਿਲ ਦੀ ਧਰਤੀ ਤੇ ਇਹ ਜਮਿਆ ਏ ।
ਉਦਾਸੀਆਂ ਵਿਚੋਂ,
ਉਬਾਸੀਆਂ ਵਿਚੋਂ
ਰਸਕਾਂ ਅੰਦਰੋਂ
ਕਸਕਾਂ ਅੰਦਰੋਂ

ਵੇਗ ਵਲੇ ਚਿਹਰਿਆਂ ਵਿਚੋਂ
ਨਿਕਲੀਆਂ ਠੰਡੀਆਂ ਆਹਾਂ ਨਾਲ,
ਇਹ ਝੂਮ ਝੂਮ ਕੇ ਟਹਿਕਿਆਂ ਏ ।
ਸਕੂਲਾਂ ਦੀਆਂ ਵਲਗਣਾ ਪੁੰਗਰਿਆ
ਉਮੰਗ ਤਰੰਗਾਂ ਆਸ਼ਾਂ ਝਲਕਦੇ
ਫਲਾਂ ਨਾਲ ਫਲਿਆ ਏ ।
ਗੱਦ ਗੱਦ ਸੁਰਾਂ ਵਿਚ ਖਿੜਕੇ
ਹੋਸ਼ਾਂ, ਜੋਸ਼ਾਂ, ਬਲਬਲਿਆਂ, ਵਲ ਖਾ
ਰਮਜ਼ਾਂ ਨਾਲ ਭਰਿਆ
ਲਗਨਾਂ ਦੀਆਂ ਤਾਲਾਂ ਤੇ ਗਮਿਆ ਏ ।

—‡—

# ਮੈਂ !

ਆਸਾਂ ਦੀ ਦੁਨੀਆਂ ਲੈਕੇ ਮੈਂ,
ਇਸ ਜੱਗ ਅੰਦਰ ਫ਼ਿਰਦਾ ਹਾਂ।
ਗ਼ਮ ਖ਼ਾਹਿਸ਼ਾਂ ਦਾ ਭੰਡਾਰ ਮੈਂ ਲੈਕੇ,
ਵਧਣੇ ਦੀ ਕੋਸ਼ਿਸ਼ ਕਰਦਾ ਹਾਂ।
ਦਿਲ ਦਰਦ ਦੁਖੀ ਦੀਆਂ ਆਹਾਂ,
ਸਹਿਜੇ ਸਹਿਜੇ ਛਡਦਾ ਹਾਂ।
ਇਸ ਦਰਦਾਂ ਦੀ ਵਿਚ ਦੁਨੀਆਂ,
ਕਿਸੇ ਸੁਖ ਨਿਧਾਨ ਨੂੰ ਖੋਜਦਾ ਹਾਂ।
ਮੈਂ ਦੁਖਾਂ ਦਾ ਅਫਸਾਨਾਂ,
ਦੁਖ 'ਦੀਨਾ' ਰੋਣਾ ਚਾਹੁੰਦਾ ਹਾਂ।
ਆਸੇ ਪਾਸੇ ਦੀਆਂ ਡੂੰਘਿਆਈਆਂ,
ਖਿਆਲਾਂ ਦੇ ਉਤਰਾਉ ਝੜਾਉ।
ਹੈਰਾਨ ਪਰੇਸ਼ਾਨ ਜਿਹਾ ਮੈਂ,
ਵਲ ਅਰਸ਼ੀ ਤਕਦਾ ਰਹਿੰਦਾ ਹਾਂ।
ਕਿਸਮਤ ਨੂੰ ਖੋਜਦਾ ਰਹਿੰਦਾ ਹਾਂ,
ਕੋਈ ਭੇਤ ਜੀਵਨ ਦਾ ਪਾਉਣਾ ਚਾਹੁੰਦਾ ਹਾਂ।

# ਰੋੜ ਲਿਆਇਆ

ਅਜ ਕਤਾਬ ਲਿਖਣ ਪਿਛੋਂ,
ਤਸਵਰਾਂ ਵਿਚ ਬੈਠੇ ਨੂੰ,
ਸੋਚਾਂ ਵਿਚ ਗੁਮੇ ਨੂੰ,
ਜਾਨਣ ਦਿਆਂ ਚਾਉਆ ਅੰਦਰ,
ਕਵਿਤਾ ਓਮਡਦੀ ਏ ।
ਮੇਰੀ ਛੋਟੀ ਜਿੰਦੜੀ ਵਾਂਙੂੰ,
ਸਕੂਲਾਂ ਦੀਆਂ ਬਾਉਂਡਰੀਆਂ ਘੋਖੇ
ਮੇਰੇ ਤਜਰਬੇ ਛੋਟੇ ਨੇ ।
ਕਵੀਆਂ ਲਿਖਾਰੀਆਂ ਆਲਮਾਂ ਦੀਆਂ
ਅਠ ਦਸ ਕਤਾਬਾਂ ਦੇ ਦਾਇਰੇ ਵਾਂਙੂ,
ਪਟਿਆਲ਼ੇ ਅੰਬਾਲੇ ਤੀਕਰ,
ਕੁਰਾਲੀ ਲੁਧਿਆਨਿਉਂ ਜਿਆਦਾ
ਮੇਰੀ ਕਲ਼ਮ ਨਹੀ ਉਡ ਸਕਦੀ ।
ਦੁਨੀਆਂ ਦੀਆ ਸੈਰਾਂ ਭਾਵੇਂ
ਇਹ ਨਹੀ ਕਰਾ ਸਕਦੀ ।

ਇਕ ਛੋਟੇ ਜਿਮੀਦਾਰ ਦੇ ਪੁਤ੍ਰ ਨੂੰ
ਜਜ਼ਬੇ ਦਾ ਹੜ ਹੀ ਇਹ
ਤੁਹਾਡੀਆਂ ਚਟਨਾ 'ਚ
ਰੋੜ੍ਹ ਲਿਆਇਆ ਏ।
ਬਖਸ਼ ਦਿਓ ਵਡਿਓ,
ਮਾਫ਼ ਕਰਿਓ ਸਾਥੀਓ
ਜੋ ਕੋਈ ਸੰਗ ਭੁਲ ਲਿਆਇਆ ਏ

# ਹੇ ਵਾਹਿਗੁਰੂ

ਹੇ ਵਾਹਿਗੁਰੂ,
ਤੇਰੇ ਆਸਰੇ ਜ਼ਿੰਦਗੀ ਦੀ ਗਡੀ,
ਤੂੰ ਰਹਿਨਮਾ ਮੇਰਾ,
ਤੂੰ ਮੇਰਾ ਮੈਂ ਤੇਰਾ।
ਤੂੰ ਚਨ ਮੈਂ ਰਿਸ਼ਮਾ,
ਤੂੰ ਸੂਰਜ ਮੈਂ ਕਿਰਨਾ,
ਤੂੰ ਮੇਰੀ ਸ਼ਾਮ ਏਂ, ਤੂੰ ਮੇਰਾ ਸਵੇਰਾ।
ਤੇਰੀ ਰਹਿਮਤ ਦੀ ਕਿਰਨ ਨਾਲ,
ਕਰ ਰਿਹਾ ਏ ਰਾਹ ਦਰਸ਼ ਮਗ ਮੇਰਾ।
ਤੂੰ ਬਾਪ ਮੇਰਾ ਮੈਂ ਪੁਤਰ ਤੇਰਾ,
ਹਰ ਸ਼ੈ ਤੂੰ ਏਂ, ਮੇਰੀ ਆਸਾਂ ਦੇ ਨਿਧਾਨ,
ਤੂੰ ਹੈਂ ਮੇਰਾ ਹਰ ਵਡੇਰਾ।
ਖੁਸ਼ੀਆਂ ਦਾ ਮੁਕਾਮ,
ਤੂੰ ਹੈਂ ਪਿਆਰ ਦੀ ਦੁਕਾਨ,
ਤੇ ਹਾਂ ਮੈਂ ਗਾਹਕ ਤੇਰਾ,

ਜੇ ਤੂੰ ਏਂ ਤਾਂ ਮੈਂ ਹਾਂ,
ਲੋਕੀਂ ਆਖਦੀ ਤੂੰ ਨਹੀਂ,
ਪਰ ਮਨੇ ਨ, ਮਨ ਸੈਦਾਈ ਮੇਰਾ।
ਤੇਰੇ ਪ੍ਰੇਮ ਪ੍ਰਕਾਸ਼ ਵਿਚ ਤੂੰ ਦਿਸੇਂ,
ਤੇਰੇ ਆਸਰੇ ਜੀਵਨ ਸੰਗੀਤ ਮੇਰਾ।
ਜੇ ਤੂੰ ਹੈਂ, ਤਾਂ ਮੈਂ ਹਾਂ,
ਨਹੀਂ ਤੇ ਹੈ ਕਾਫੀਆ ਤੰਗ ਮੇਰਾ।
ਰੂਹ ਮੇਰੀ ਪੁਕਾਰ ੨ ਆਖੇ,
ਸ਼ੰਕਾ ਦੀ ਧੁੰਧ, ਪਾੜ ੨ ਆਖ,
ਆਹ! ਤੂੰ ਹੈਂਗਾ, ਔਹ! ਤੂੰ ਹੈਂਗਾ,
ਇਹ ਹੈ ਚਨ ਮੇਰਾ ਉਹ ਹੈ ਚਨ ਮੇਰਾ।
ਮੇਰੀ ਵਲੋਂ ਨਿਗ੍ਹਾ ਠਾ ਫੇਰ ਦੇਵੀਂ,
ਮੇਰਾ ਪਤੀ ਤੂੰ ਏਂ,
ਮੈਂ ਭੁਲਣ ਹਾਰ ਹਾਂ,
ਤੂੰ ਬਖਸ਼ਣ ਹਾਰ ਏਂ,
ਵਾਹ! ਦਾਤਾਰ ਮੇਰਾ।
ਜੇ ਮੈਂ ਤਪਾਂ, ਤਾਂ ਤੂੰ ਠੰਡ ਹੈਂ ਪਿਆਰੇ,
ਠਾਰ ਵਿਚ ਏਂ ਤੂੰ ਨਿਘਾਸ ਮੇਰਾ।
ਤੂੰ ਸ਼ਮਾਂ ਏਂ ਮੈਂ ਪਰਵਾਨਾ,
ਮੈਂ ਚਕਵੀ ਤੂੰ ਸੂਰਜ

ਮੈਂ ਚਕੋਰੀ ਤੂੰ ਏ ਚਨ ਮੇਰਾ ।
ਜੇ ਤੂੰ ਏ ਤਾਂ ਮੈਂ ਹਾਂ,
ਨੇੜੇ ਰਹਿਣ ਵਾਲੇ,
ਤੂੰ ਏਂ ਅਜੇ ਮੈਥੋਂ ਦੂਰ ਬਥੇਰਾ ।
ਸੀਨਾ ਹੈ ਤਾਂ ਨਹੀਂ ਉਹ ਦਿਲ,
ਦਿਲ ਹੈ ਤਾਂ ਨਹੀਂ ਉਹ ਸਚੀ ਧੜਕਨ ।
ਜੇਰਾ ਹੋਵੇ ਤਾਂ 'ਭੁਲੇ ਕੌਲ'
ਨਹੀਂ ਹਨ ਅਮਲਾਂ ਦੇ ਕਦਮ ।
ਅਖਾਂ ਟਡਾਂ ਤਾਂ, ਲੁਕ ਜਾਵੇ,
ਵਿਚ ਸ਼ੰਕਾ ਬਦਲ ।
ਤੂੰ ਦੂਰ ਅਸਮਨਾ ਤੇ,
ਮੈਂ ਖੰਭ ਹੀਨ ਪੰਛੀ,
ਲਿਬੜਿਆ ਨਾਲ ਕੂੜ,
ਹਿਰਸੋਂ ਹਵਾ ਦੇ ਹੂਰੇ ਵਿਚ ਹੈ ਮੇਰਾ ਡੇਰਾ ।
ਤੂੰ ਦੂਰ ਸਮੁੰਦਰਾਂ ਪਾਰ,
ਪਰ ਅਮਲ ਹੀਨ ਹੈ, ਕਚਾ ਘੜਾ ਮੇਰਾ ।
ਸਭ ਕੁਝ ਖੋਹ ਕੇ, ਨੰਗ ਭਾਵੇਂ ਕਰ ਦਵੀਂ,
ਪੁਠਾ ਕਰਕੇ ਦਰਖਤਾਂ ਤੇ ਟੰਗ ਦੇਵੀਂ
ਅਪਮਾਣ ਦੇ ਮਾਰ ਧਕੇ,
ਸੁਰਗਾਂ ਚੋਂ ਕਢ ਦੇਵੀਂ।

ਪਰ ਛਾਤੀ ਵਿਚੋਂ ਨਾ ਬੁਝਾਈਂ ਪ੍ਰੇਮ ਦੀਵਾ ।
ਜੇ ਤੂੰ ਹੈ, ਤਾਂ ਮੈਂ ਹਾਂ,
ਖੋਹ ਲਵੀਂ ਨਾ ਪ੍ਰੇਮ ਬਰਦਾਸ਼ਤੀ ਦਾ ਜੇਰਾ ।
ਦੇਖਾਂ ਖੜਾ ਹੋਇਆ ਕੰਢੇ ਆਲਮ ਦੇ,
ਤੂੰ ਪਰ ਤੋਂ......ਪਏ ਦਿਸੇ ਨਾ ਕਿਨਾਰਾ ।
ਕਰਨਾ ਪਾਰ ਇਸ ਭਵ ਸਾਗਰ ਨੂੰ
ਮਿਲਨਾ ਤੇਰਾ ਨਹੀਂ ਹੈ,
ਕੰਢਾ ਲਭਣਾ,
ਬਸ ! ਲੀਨ ਹੋ ਜਾਣਾ, ਸਮਾਉਣਾ ਵਿਚ ਲਹਿਰਾਂ ।।

* ਇਤੀ *